# ਸੰਤ ਸਿਪਾਹੀ, ਮਾਸਕ ਪੱਤਰ

**ਜਨਵਰੀ ੧੯੭੪** ਲਾਲ ਹਵੇਲੀ, ਗੇਟ ਮਹਾਂ ਸਿੰਘ, ਅੰਮ੍ਰਿਤਸਰ **ਮੁਲ ੧ ਰੁਪਿਆ**



ਡਾਇਰੈਕਟਰ ਮਹਿਕਮਾ ਤਾਲੀਮ
ਪੰਜਾਬ ਵਲੋਂ
ਸਕੂਲਾਂ ਕਾਲਜਾਂ ਦੀਆਂ
ਲਾਇਬਰੇਰੀਆਂ ਤੇ ਪੰਚਾਇਤਾਂ
ਲਈ ਮਨਜ਼ੂਰ ਸ਼ੁਦਾ
ਚਿੱਠੀ ਨੰ:- ੪੬੭੭-੨/੩੭
੫੮-ਬੀ ੪੮੩੪੯

---

ਬਾਨੀ ਸ੍ਰੀ ਮਾਨ ਮਾਸਟਰ
ਤਾਰਾ ਸਿੰਘ ਜੀ
ਐਡੀਟਰ-ਸ: ਮਨਜੀਤ ਸਿੰਘ
ਬੀ. ਏ., ਐਲ. ਐਲ. ਬੀ.
ਪਤਾ-ਸੰਤ ਸਿਪਾਹੀ, ਲਾਲ ਹਵੇਲੀ
ਗੇਟ ਮਹਾਂ ਸਿੰਘ, ਅੰਮ੍ਰਿਤਸਰ

ਚੰਦਾ ਦੇਸ ੧੨)
ਪ੍ਰਦੇਸ ੨੫)
ਛਿਮਾਹੀ ੬॥)


| ਸਫ਼ਾ | ਲੇਖ | ਲੇਖਕ |
|---|---|---|
| ੩ | ਅਜ ਦੀ ਵੀਚਾਰ—ਦਸ਼ਮੇਸ਼ ਆਗਮਨ ਤੋਂ ਨਵਾਂ ਉਤਸ਼ਾਹ | ਐਡੀਟਰ |
| ੫ | ਬੀਤੇ ਮਹੀਨੇ ਦੀਆਂ ਚੋਣਵੀਆਂ ਖਬਰਾਂ | " |
| ੭ | ਪੋਹ ਦੀ ਸੰਗ੍ਰਾਂਦ ਦਾ ਗੁਰਵਾਕ : ਜਾ ਕੈ ਸਿਮਰਣਿ ਸਭੁ ਕਛੁ ਪਾਈਐ... | |
| ੯ | ਦਸ਼ਮੇਸ਼ ਜੀ ਦੀ ਤਾਲੀਮ ਉਨ੍ਹਾਂ ਦੀ ਬਾਣੀ ਵਿਚੋਂ | |
| ੧੧ | ਮਨੁਖ ਅਮੋਲਕ ਸਰੀਰ ਪਾ ਕੇ ਇਸੇ ਵਿਚ ਹੀ ਫਸਿਆ ਰਹਿੰਦਾ ਹੈ | |
| ੧੪ | ਸ਼ਹੀਦ ਭਾਈ ਲਛਮਣ ਸਿੰਘ ਧਾਰੋਵਾਲੀ ਦੀ ਜੀਵਨੀ | |
| ੧੮ | ਚਰਿਤਰ ਉਸਾਰੀ ਕਿਵੇਂ ਕਰੀਏ ? | ਬੇਂਜਮਿਨ ਫ੍ਰੈਂਕਲਿਨ |
| ੨੨ | ਹਿੰਦੀ ਕੌਮੀਅਤ ਦਾ ਮੋਢੀ ਗੁਰੂ ਗੋਬਿੰਦ ਸਿੰਘ | ਮਨਜੀਤ ਸਿੰਘ |
| ੨੬ | ਦਸ਼ਮੇਸ਼ ਜੀ ਨੇ ਡਿਗਿਆਂ ਹੋਇਆਂ ਨੂੰ ਕਿਵੇਂ ਚੁਕਿਆ | ਮਾਸਟਰ ਜੀ |
| ੩੦ | ਮਾਸਟਰ ਜੀ ਦੀ ਜੀਵਨੀ (੬੯) ਸੰਨ ੧੯੬੦ ਦਾ ਮੋਰਚਾ | |
| ੩੫ | ਲਾਲਚੀ ਅਬਦੁਲਾ ਦੀ ਕਹਾਣੀ | |
| ੩੮ | ਸਤਿਗੁਰੂ ਤੀਜੇ ਪਾਤਸ਼ਾਹ ਦਾ ਹੁਕਮਨਾਮਾ | ਸ: ਜਗਤ ਸਿੰਘ ਹਕੀਮ |
| ੩੯ | ਸੁਆਲ ਜਵਾਬ | |
| ੪੧ | ਪੰਥ ਸੰਤ ਸਿਪਾਹੀ ਬਣਾਇਆ ਗਿਆ | ਸ: ਤਾਰਾ ਸਿੰਘ ਅਕਸ ਰੌੜਕੇਲਾ |
| ੪੫ | ਭਾਈ ਲਾਲੋ ਜੀ ਦੇ ਲੰਗਰ ਢਾਹੁਣ ਦੀ ਘਟਨਾ | ਸ: ਗੁਰਬਚਨ ਸਿੰਘ ਹਤੋਸ਼ੀ |
| ੪੮ | ਬੱਚਿਆਂ ਦੇ ਸਫ਼ੇ : ਦਸਮੇਸ਼ ਜੀ ਦਾ ਜੀਵਨ ਤੇ ਤਾਲੀਮ (ਗਲ ਬਾਤ) | |
| ੫੬ | ਭਾਈਚਾਰਕ ਸਮਾਚਾਰ | |
| ੫੯ | ਸੰਤ ਸਿਪਾਹੀ ਕਵੀ ਦਰਬਾਰ | |

**ਜਨਵਰੀ ੧੯੭੪ ਦੇ ਗੁਰਪੁਰਬ ਤੇ ਦਿਨ ਦਿਹਾਰ**

| | |
|---|---|
| ਪਾ. ੧੦ ਜਨਮੋਤਸਵ | ੧ |
| ਨਵਾਂ ਸਾਲ | ੧ |
| ਲਹੜੀ | ੧੨ |
| ਮਾਘੀ (ਮੇਲਾ) | ੧੩ |
| ਬਸੰਤ ਪੰਚਮੀ | ੨੮ |
| ਸ਼ਹੀਦੀ ਗਾਂਧੀ ਜੀ | ੩੦ |
| ਸੰਗ੍ਰਾਂਦ ਮਾਘ | ੧੩ |
| ਮਸਿਆ | ੨੩ |
| ਪੂਰਨਮਾਸ਼ੀ | ੮ |

**ਫਰਵਰੀ ੧੯੭੪ ਦੇ ਗੁਰਪੁਰਬ ਤੇ ਦਿਨ ਦਿਹਾਰ**

| | |
|---|---|
| ਪਾ. ੭ ਜਨਮੋਤਸਵ | ੫ ਫਰਵਰੀ |
| ਜਨਮ ਭਗਤ ਰਵਿਦਾਸ ਤੇ ਮੇਲਾ ਕੋਠਾ ਸਾਹਿਬ | ੬ ਫਰਵਰੀ |
| ਸ਼ਹੀਦੀ ਸਾਕਾ ਨਨਕਾਣਾ ਸਾਹਿਬ | ੨੧ ਫਰਵਰੀ |
| ਸ਼ਿਵਰਾਤਰੀ | ੨੦ ਫਰਵਰੀ |
| ਮੁਹੱਰਮ (ਤਾਜ਼ੀਏ) | ੩ ਫਰਵਰੀ |
| ਸੰਗ੍ਰਾਂਦ ਫਗਣ | ੧੨ ਫਰਵਰੀ |
| ਪੂਰਮਾਸ਼ੀ ੬ ਫਰਵਰੀ ਮਸਿਆ | ੨੨ ਫਰਵਰੀ |


ਪ੍ਰਿੰਟਰ, ਪਬਲਿਸ਼ਰ, ਐਡੀਟਰ ਤੇ ਮਾਲਕ ਸ. ਮਨਜੀਤ ਸਿੰਘ ਬੀ. ਏ., ਐਲ ਐਲ. ਬੀ. ਨੇ 'ਨਿਰੰਕਾਰ ਪ੍ਰੈਸ' ਅੰਮ੍ਰਿਤਸਰ ਤੋਂ ਛਪਵਾ ਕੇ ਦਫਤਰ ਸੰਤ ਸਿਪਾਹੀ, ਲਾਲ ਹਵੇਲੀ, ਗੇਟ ਮਹਾਂ ਸਿੰਘ, ਅੰਮ੍ਰਿਤਸਰ ਤੋਂ ਪ੍ਰਕਾਸ਼ਤ ਕੀਤਾ। ੩੧-੧੨-੭੩




੧ ਓ ਵਾਹਿਗੁਰੂ ਜੀ ਕੀ ਫਤਹ ॥

ਚਿੰਤ ਅਚਿੰਤਾ ਸਗਲੀ ਗਈ ॥ ਪ੍ਰਭ ਨਾਨਕ ਨਾਨਕ ਨਾਨਕ ਮਈ ॥

ਸਾਲ ੩੦
ਨੰ: ੧

ਜਨਵਰੀ
੧੯੭੪




ਸਲਾਨਾ ਚੰਦਾ
ਦੇਸ ੧੨)
ਪ੍ਰਦੇਸ ੨੫)
ਲਾਈਫ਼
ਸ ੧
ਪ੍ਰਦੇਸ ੨੯੦)

ਲਾਲ ਹਵੇਲੀ, ਗੇਟ ਮਹਾਂ ਸਿੰਘ ਅੰਮ੍ਰਿਤਸਰ

ਜਨਵਰੀ ੧੯੭੪ ੧੮ ਪੋਹ ਤੋਂ ੧੯ ਮਾਘ ਤਕ : ਸੰਮਤ ੨੦੩੦ ਬਿਕ੍ਰਮੀ : ਨਾਨਕ ਸ਼ਾਹੀ ੫੦੪

ਅਜ ਦੀ ਵੀਚਾਰ—

# ਦਸਮੇਸ਼ ਆਗਮਨ ਤੋਂ ਨਵਾਂ ਉਤਸ਼ਾਹ



ਆਪਣੇ ਕ੍ਰਿਪਾਲੂ ਪਾਠਕਾਂ, ਸਰਪ੍ਰਸਤਾਂ ਤੇ ਪ੍ਰੇਮੀਆਂ ਨੂੰ ਅਸੀਂ ਦਸਮੇਸ਼ ਪਿਤਾ ਦੇ ਆਗਮਨ ਦੀ ਲਖ ਲਖ ਵਧਾਈ ਪੇਸ਼ ਕਰਦੇ ਹਾਂ।

ਵਧਾਈ ਪੇਸ਼ ਕਰਨ ਦਾ ਕੀ ਮਤਲਬ ਹੈ? ਵਧਾਈ ਦਾ ਇਹ ਮਤਲਬ ਹੈ ਕਿ ਦਸ਼ਮੇਸ਼ ਜੀ ਨੇ ਅਜ ਤੋਂ ੩੦੭ ਵਰ੍ਹੇ ਪਹਿਲਾਂ ਸੰਸਾਰ ਤੇ ਆ ਕੇ ਜੋ ਜੀਵਨ ਜਾਚ ਦੁਨੀਆਂ ਨੂੰ ਦਸੀ ਸੀ ਉਸ ਤੋਂ ਅਸਾਂ ਸਿਖਾਂ ਨੇ ਵਿਸ਼ੇਸ਼ ਲਾਭ ਉਠਾਇਆ ਹੈ। ਉਸ ਲਾਭ ਨੂੰ ਆਪਣੇ ਹਿਰਦਿਆਂ ਵਿਚ ਜੀਵਤ ਰਖਣ ਲਈ ਆਪਣੇ ਆਪ ਨੂੰ ਵਡੇ ਭਾਗਾਂ ਵਾਲੇ ਸਮਝਦੇ ਹਏ ਇਕ ਦੂਜੇ ਨੂੰ ਵਧਾਈਆਂ ਦੇਂਦੇ ਹਾਂ ਤੇ ਗੌਰਵ ਨਾਲ ਮਹਿਸੂਸ ਕਰਦੇ ਹਾਂ ਕਿ ਧਨ ਦਸਮੇਸ਼ ਪਿਤਾ ਸਨ ਜਿਨ੍ਹਾਂ ਨੇ ਸਾਨੂੰ ਐਸਾ ਸੁੰਦਰ ਜੀਵਨ ਰਾਹ ਦਿਖਾਲਿਆ।

ਕੀ ਇਥੇ ਤਕ ਹੀ ਸਾਡਾ ਫ਼ਰਜ਼ ਹੈ? ਕੀ ਸੰਸਾਰ ਦੇ ਹੋਰ ਲੋਕਾਂ ਨੂੰ ਅਸੀਂ ਆਪਣੀ ਖੁਸ਼ੀ, ਭਾਗ-ਸ਼ੀਲਤਾ ਤੇ ਗੌਰਵਤਾ ਦਾ ਹਿਸੇਦਾਰ ਨਾ ਬਣਾਈਏ? ਬਣਾਈਏ! ਪਰ ਕਿਵੇਂ?

ਜੇ ਅਸੀਂ ਆਪਣੇ ਆਪ ਨੂੰ ਦਸ਼ਮੇਸ਼ ਜੀ ਦੀ ਸਿਖਿਆ ਅਨੁਸਾਰ ਢਾਲ ਲਈਏ, ਤਾਂ ਸਾਡੀ ਮਿਸਾਲ ਹੀ ਦਸ਼ਮੇਸ਼ ਜੀ ਦੀ ਸਿਖਿਆ ਦਾ ਸਭ ਤੋਂ ਵਡਾ ਪਰਚਾਰ ਹੈ। ਫਿਰ ਜੇ ਅਸੀਂ ਉਨ੍ਹਾਂ ਦੇ ਮਿਸ਼ਨ ਦੀ ਸੋਹਣੀ ਵਿਆਖਯਾ ਭੀ ਕਰ ਸਕੀਏ, ਤਾਂ ਸੋਨੇ ਤੇ ਸੁਹਾਗੇ ਵਾਲਾ ਕੰਮ ਹੋਏਗਾ। ਥਲੇ ਅਸੀਂ ਥੋੜੇ ਜਹੇ ਨੁਕਤਿਆਂ ਵਿਚ ਦਸਮੇਸ਼ ਜੀ ਦੀ ਸਿਖਿਆ ਦਾ ਨਿਚੋੜ ਪੇਸ਼ ਕਰਦੇ ਹਾਂ ਜਿਸ ਨੂੰ ਅਸਾਂ ਆਪ ਅੰਦਰ ਭੀ ਵਸਾਉਣਾ ਹੈ ਤੇ ਉਸ ਦਾ ਦੂਜਿਆਂ ਵਿਚ ਪਰਚਾਰ ਭੀ ਕਰਨਾ ਹੈ—

੧. ਦਸ਼ਮੇਸ਼ ਜੀ ਦਾ ਅਧਿਆਤਮਕ ਪ੍ਰੋਗਰਾਮ ਦੋ ਵਾਕਾਂ ਵਿਚ ਸੰਕੋਚਿਆ ਜਾ ਸਕਦਾ ਹੈ। ਪੂਜਾ ਇਕ

ਅਕਾਲ ਦੀ ਤੇ ਪਰੀਚਾ ਸ਼ਬਦ ਦਾ। ਬਹੁਤੇ ਇਸ਼ਟ ਤੇ ਦੇਹਧਾਰੀਆਂ ਨੂੰ ਗੁਰੂ ਨਹੀਂ ਮੰਨਣਾ ਚਾਹੀਦਾ, ਇਕ ਪ੍ਰਮੇਸ਼ਰ ਨੂੰ ਆਪਣਾ ਇਸ਼ਟ ਮੰਨ ਕੇ ਉਸੇ ਦੀ ਪੂਜਾ ਕਰਨੀ ਚਾਹੀਦੀ ਹੈ ਤੇ ਉਸ ਦੀ ਜਾਣਕਾਰੀ ਗੁਰੂ ਸ਼ਬਦ ਅਥਵਾ ਗੁਰਬਾਣੀ ਤੋਂ ਲੈਣੀ ਚਾਹੀਦੀ ਹੈ, ਹਰ ਜਣੇ ਖਣੇ ਅਗੇ ਮਥੇ ਟੇਕ, ਗੁਰੂ ਧਾਰ ਬਹੁਤੇ ਮਾਰਗਾਂ ਤੇ ਭਟਕਣਾ ਨਹੀਂ ਚਾਹੀਦਾ ਤੇ ਕਰੇ ਉਪਦੇਸ਼ਾਂ, ਵਹਿਮਾਂ ਭਰਮਾਂ ਅਤੇ ਫੋਕਟ ਧਾਰਮਕ ਕਰਮਾਂ ਤੇ ਅੰਧਕਾਰ ਵਿਚ ਅੰਨ੍ਹਿਆਂ ਵਾਂਗ ਠੇਡੇ ਨਹੀਂ ਖਾਣੇ ਚਾਹੀਦੇ। ਗੁਰੂ ਨਾਨਕ ਅਤੇ ਉਸ ਦੀਆਂ ਦਸਾਂ ਜੋਤਾਂ ਨੇ ਜੋ ਰੋਸ਼ਨ ਗਾਡੀ ਰਾਹ ਚਲਾ ਦਿਤਾ ਹੈ, ਉਨ੍ਹਾਂ ਦੀ ਸੱਚੀ ਬਾਣੀ ਦੁਆਰਾ ਉਸ ਪੁਰ ਰਵਾ-ਰਵੀ ਤੁਰਦੇ ਰਹਿਣਾ ਚਾਹੀਦਾ ਹੈ।

੨. ਇਕ ਅਕਾਲ ਦੀ ਉਪਾਸ਼ਨਾ ਦੁਆਰਾ ਉਸ ਦਾ ਰੂਪ ਬਣ ਕੇ ਨਿਰਭੈ ਹੋ ਕੇ ਵਿਚਰਨਾ ਚਾਹੀਦਾ ਹੈ। ਦੁਨੀਆਂ ਵਿਚ ਅਸੀਂ ਡਰ ਵਿਚ ਸਾਰੀ ਉਮਰ ਕਿਉਂ ਸੁੰਗੜੇ ਰਹੀਏ। ਨਿਰਭੈ ਹੋ ਕੇ ਸਚ ਬੋਲੀਏ, ਨਿਰਭੈ ਹੋ ਕੇ ਜ਼ਾਲਮ ਨੂੰ ਟੋਕ ਦੇਈਏ, ਰੋਕ ਦੇਈਏ, ਸੋਧ ਦੇਈਏ। ਧਾਕੇ ਅਗੇ ਝੁਕੀਏ ਨਾ, ਉਸ ਅਗੇ ਡਟ ਜਾਈਏ ਤੇ ਕਿਸੇ ਉਪਰ ਧੱਕਾ ਹੋਣ ਨਾ ਦੇਈਏ। ਨਾ ਆਪ ਧੱਕਾ ਕਰੀਏ। ਇਹ ਦਸ਼ਮੇਸ਼ ਜੀ ਦੇ ਸਿਖ ਦਾ ਖਾਸ ਲਕਸ਼ ਹੈ, ਕਰਤਵ ਹੈ, ਫ਼ਰਜ਼ ਹੈ। 'ਸਵਾ ਲਖ ਸੇ ਏਕ ਲੜਾਉਂ' ਦਾ ਇਹੋ ਮਤਲਬ ਹੈ ਕਿ ਸਵਾ ਲਖ ਵਿਰੋਧੀ ਤੇ ਧਕੜ ਸਾਨੂੰ ਸੱਚ ਦੇ ਰਾਹ ਤੋਂ ਖਦੇੜ ਨਾ ਸਕਣ। ਦਸ਼ਮੇਸ਼ ਜੀ ਦਾ ਇਹ ਬਚਨ ਪੂਰਾ ਕਰ ਵਖਾਣਾ ਸਾਡਾ ਫ਼ਰਜ਼ ਹੈ।

੩. ਆਲਸ ਤਿਆਗੀਏ, ਉਦਮ ਧਾਰੀਏ, ਬਲ ਧਾਰੀਏ, ਚੜ੍ਹਦੀ ਕਲਾ ਵਿਚ ਰਹੀਏ। ਆਲਸ ਤਿਆ-ਗਣ ਤੇ ਉਦਮ ਦੇ ਘਰ ਵਿਚ ਰਹਿਣ ਲਈ ਸਵੇਰੇ ਉਠਣਾ ਤੇ ਨਿਤ ਇਸ਼ਨਾਨ ਕਰਨਾ ਜ਼ਰੂਰੀ ਹੈ। ਨਸ਼ਿਆਂ ਦਾ ਤਿਆਗ ਤੇ ਖਾਸ ਕਰ ਕੇ ਹੁਕੇ, ਸਿਗਰਟ ਤਮਾਕੂ ਦਾ ਤਿਆਗ ਕਰਨਾ ਚਾਹੀਦਾ ਹੈ, ਜੋ ਆਲਸ ਦਾ ਘਰ ਹੈ। ਗੁਰਬਾਣੀ ਦਾ ਪਾਠ,ਖਾਸ ਕਰ ਕੇ ਦਸ਼ਮੇਸ਼ ਜੀ ਦੀ ਬਾਣੀ, ਆਲਸ ਘਟਾਂਦੀ ਤੇ ਕਰਮਸ਼ੀਲਤਾ ਵਧਾਂਦੀ ਹੈ।

੪. ਆਜ਼ਾਦੀ, ਅਣਖ, ਸਿਰੜ ਤੇ ਸਿਦਕ ਦਾ ਜੀਵਨ ਜੀਵੀਏ। ਹਜ਼ਾਰਾਂ ਸੁਖਾਂ, ਮਾਇਕ ਲਾਭਾਂ ਨੂੰ ਠੁਕਰਾ ਦਿਤਾ ਅਣਖੀ ਤੇ ਸਿਦਕੀ ਸਿਖਾਂ ਨੇ, ਅਤੇ ਆਜ਼ਾਦ ਰਹੇ,ਅਣਖ ਨਾਲ ਜੀਵੇ, ਸਿਦਕ ਕਾਇਮ ਰਖਿਆ ਤੇ ਸਿਰੜ ਨੂੰ ਨਿਭਾਹੁੰਦੇ ਹੋਏ ਜਾਨਾਂ ਤੇ ਖੇਲ ਗਏ। ਇਤਿਹਾਸ ਵਿਚ ਉਨ੍ਹਾਂ ਦਾ ਨਾਮ ਤਾਂ ਕਾਇਮ ਹੈ ਪਰ ਅਣਖ ਤੇ ਸਿਦਕ ਤਿਆਗ ਦੇ ਲਾਭਾਂ ਮਗਰ ਵਹਿ ਜਾਣ ਵਾਲਿਆਂ ਨੂੰ ਕੋਈ ਜਾਣਦਾ ਵੀ ਨਹੀਂ। ਕੋਈ ਉਹਨਾਂ ਦਾ ਨਾਮ ਲੈਂਦਾ ਵੀ ਹੈ, ਤਾਂ ਫਿਟਕਾਰਾਂ ਪਾਣ ਲਈ। ਦੁਨੀਆਂ ਵਿਚ ਤੁਹਾਡਾ ਨਾਮ ਰਹਿ ਸਕਦਾ ਹੈ, ਹੋਰ ਕੁਝ ਨਹੀਂ। ਨਾਮ ਰਖਣ ਲਈ ਉਪਰੋਕਤ ਚੀਜ਼ਾਂ ਤੋਂ ਚੰਗੀ ਹੋਰ ਕੋਈ ਚੀਜ਼ ਨਹੀਂ।

੫. ਨਿਮਰਤਾ ਤੇ ਮਿੱਠਤ ਨਾਲ ਦੂਜਿਆਂ ਨਾਲ ਪਿਆਰ ਵਧਾਓ, ਧੱਕੜ ਨੂੰ ਭੀ ਪਿਆਰ ਤੇ ਦਲੀਲ ਨਾਲ ਸਮਝਾਣ ਦੀ ਕੋਸ਼ਸ਼ ਕਰੋ, ਜੇ ਨਾ ਸਮਝੇ ਤਾਂ ਆਪ ਨਾ ਯਰਕ ਜਾਓ, ਸਗੋਂ ਬਲ ਨਾਲ ਸੋਧ ਭੀ ਦਿਓ।

ਚੁ ਕਾਰ ਅਜ਼ ਹਮਹ ਹੀਲਤੇ ਦਰਗੁਜ਼ਸ਼ਤ।
ਹਲਾਲ ਅਸਤ ਬੁਰਦਨ ਬ ਸ਼ਮਸ਼ੀਰ ਦਸਤ।

×××


## ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਤੇ ਗੁਟਕਿਆਂ

ਦੀਆਂ ਜਿਲਦਾਂ ਸਾਡੀ ਦੁਕਾਨ ਤੋਂ ਕਰਾਓ

## ਕੰਮ ਤਸੱਲੀ ਬਖਸ਼, ਰੇਟ ਵਾਜਬੀ

**ਦਾਸ: ਗੁਰਦਿਆਲ ਸਿੰਘ : ਗੁਰੂ ਨਾਨਕ ਬਾਈਂਡਿੰਗ ਵਰਕਸ**

1118/593 ਨੀਅਰ ਕੇ. ਪੀ. ਗੁਰੂ ਨਾਨਕ ਡਿਗਰੀ ਕਾਲਜ,

**ਸੁੰਦਰ ਨਗਰ, ਕਾਨਪੁਰ।**

# ਬੀਤੇ ਮਹੀਨੇ ਦੀਆਂ ਚੋਣਵੀਆਂ ਖਬਰਾਂ

• ਸ਼੍ਰੋਮਣੀ ਅਕਾਲੀ ਦਲ ਨੇ ਆਪਣਾ ਨਵਾਂ ਪ੍ਰੋਗਰਾਮ ਤੇ ਸਿਧਾਂਤਕ ਨਿਸ਼ਾਨਾ ਲੋਕਾਂ ਸਾਹਮਣੇ ਪੇਸ਼ ਕੀਤਾ ਹੈ ਜੋ ਲੋਕਾਂ ਦੇ ਭਲੇ ਲਈ, ਸਿਖਾਂ ਦੀ ਧਾਰਮਕ ਉਨਤੀ ਲਈ ਤੇ ਪੰਥਕ ਬਿਰਧੀ ਲਈ ਇਕ ਪ੍ਰਬੰਧ ਹੈ। ਇਸ ਵਿਚ ਰਾਜਸੀ ਨਿਸ਼ਾਨੇ ਦੀ ਪੂਰਤੀ ਲਈ ਐਸੇ ਪੰਜਾਬੀ ਬੋਲਦੇ ਇਲਾਕਿਆਂ ਨੂੰ ਮੁੜ ਪੰਜਾਬ ਵਿਚ ਲਿਆਉਣ ਦੀ ਮੰਗ ਕੀਤੀ ਗਈ ਹੈ ਜੋ ਪਿਛੇ ਹਰਿਆਣੇ ਹਿਮਾਚਲ ਪ੍ਰਦੇਸ਼ ਤੇ ਰਾਜਸਥਾਨ ਵਿਚ ਦੇ ਦਿਤੇ ਗਏ ਸਨ। ਜਿਵੇਂ ਕਿ ਜ਼ਿਲਾ ਗੁਰਦਾਸਪੁਰ ਵਿਚੋਂ ਡਲਹੌਜ਼ੀ, ਅੰਬਾਲਾ ਵਿਚੋਂ ਚੰਦੀਗੜ੍ਹ, ਪਿੰਜੌਰ, ਕਾਲਕਾ ਤੇ ਅੰਬਾਲਾ ਸਦਰ ਆਦਿਕ, ਹੁਸ਼ਿਆਰਪੁਰ ਵਿਚੋਂ ਤਸੀਲ ਊਨਾ, ਨਾਲਾਗੜ੍ਹ ਦਾ 'ਦੇਸ' ਨਾਮੀ ਇਲਾਕਾ, ਕਰਨਾਲ ਦਾ ਸ਼ਾਹਬਾਦ ਬਲਾਕ ਤੇ ਗੂਹਲਾ ਬਲਾਕ, ਤੇ ਹਿਸਾਰ ਜ਼ਿਲੇ ਦੀ ਟੋਹਾਣਾ ਸਬ-ਤਸੀਲ ਤੇ ਰਤੀਆ ਬਲਾਕ ਤੇ ਸਰਸਾ ਤਸੀਲ, ਗੰਗਾ ਨਗਰ ਜ਼ਿਲੇ ਦੀਆਂ ਛੇ ਤਸੀਲਾਂ ਤੇ ਇਹਨਾਂ ਨਾਲ ਲਗਦੇ ਪੰਜਾਬੀ ਬੋਲਦੇ ਤੇ ਸਿਖ ਵਸੋਂ ਦੇ ਇਲਾਕੇ। ਇਹ ਵੀ ਮੰਗ ਕੀਤੀ ਗਈ ਹੈ ਕਿ ਕੇਂਦਰ ਰਾਜਾਂ ਨੂੰ ਵਧੇਰੇ ਅਧਿਕਾਰ ਦੇਵੇ ਤੇ ਆਪ ਕੇਵਲ ਦੇਸ਼ ਦੀ ਡੀਫੈਂਸ, ਪ੍ਰਦੇਸੀ ਮਾਮਲੇ ਤਾਰ, ਡਾਕ ਤੇ ਰੇਲਵੇ ਅਤੇ ਕਰੰਸੀ ਦੇ ਮਹਿਕਮਿਆਂ ਤਕ ਸੀਮਤ ਰਹੇ। ਕੇਂਦਰ ਨੇ ਤਾਂ ਅਜੇ ਇਸ ਦਾ ਕੋਈ ਨੋਟਿਸ ਨਹੀਂ ਲਿਆ ਪਰ ਗਿਆਨੀ ਜ਼ੈਲ ਸਿੰਘ ਮੁਖ ਮੰਤਰੀ ਤੇ ਉਸ ਦੇ ਹੋਰ ਮੰਤਰੀ ਤੇ ਕਾਂਗਰਸੀ ਨੇਤਾ ਇਸ ਨੂੰ ਸਿਖ ਹੋਮਲੈਂਡ ਕਹਿ ਕੇ ਭੰਡਣ ਡਹਿ ਪਏ ਹਨ ਤੇ 'ਕੁਚਲ ਦੇਂਗੇ' ਦੀਆਂ ਧਮਕੀਆਂ ਦੇਣ ਲਗ ਪਏ ਹਨ।

• ੨੮ ਦਸੰਬਰ—ਅੰਮ੍ਰਿਤਸਰ ਦੇ ਪੂਰਬੀ ਹਲਕਾ ਅਸੰਬਲੀ ਦੀ ਜ਼ਿਮਨੀ ਚੋਣ ਵਿਚ ਅਕਾਲੀ ਦਲ ਜਨ-ਸੰਘ ਦੀ ਮਦਦ ਕਰੇਗਾ ਤੇ ਆਪਣਾ ਕੋਈ ਉਮੀਦਵਾਰ ਖੜਾ ਨਹੀਂ ਕਰੇਗਾ। ਇਸੇ ਤਰ੍ਹਾਂ ਸੰਗਰੂਰ ਹਲਕੇ ਦੀ ਚੋਣ ਵਿਚ ਜਨਸੰਘ ਅਕਾਲੀਆਂ ਦੀ ਮਦਦ ਕਰੇਗਾ। ਦੋਹਾਂ ਹਲਕਿਆਂ ਤੋਂ ਛੇਤੀ ਚੋਣਾਂ ਕਰਾਣ ਦੀ ਮੰਗ ਕੀਤੀ ਜਾ ਰਹੀ ਹੈ।

• ਬਠਿੰਡੇ ਦਾ ਗੁਰੂ ਨਾਨਕ ਥਰਮਲ ਪਲਾਂਟ ੧੯੭੪ ਦੇ ਅਪ੍ਰੈਲ ਦੇ ਦੂਜੇ ਹਫ਼ਤੇ ਚਾਲੂ ਹੋ ਕੇ ਬਿਜਲੀ ਦੇਣ ਲਗ ਜਾਏਗਾ।

• ਪੰਜਾਬ ਦੇ ਸਰਕਾਰੀ ਮੁਲਾਜ਼ਮਾਂ ਨੂੰ ਕੇਂਦਰੀ ਸਰਕਾਰੀ ਮੁਲਾਜ਼ਮਾਂ ਵਾਂਗ ਇੰਟਰਮ ਰੀਲੀਫ਼ ਤੇ ਹੋਰ ਮਹਿੰਗਾਈ ਆਦਿ ਦੇ ਭੱਤਿਆਂ ਬਰਾਬਰ ਇਕਠੀ ਸਹਾ-ਇਤਾ ਦੇਣ ਦਾ ਏਲਾਨ ਹੋ ਗਿਆ ਹੈ। ਇਸ ਨਾਲ ੬ ਕਰੋੜ ਰੁਪਿਆ ਹੋਰ ਬੋਝ ਪੰਜਾਬ ਦੇ ਬਜਟ ਪੁਰ ਪਵੇਗਾ। ਇਹ ਸਹਾਇਤਾ ਮਈ ੧੯੭੩ ਤੋਂ ਲਾਗੂ ਹੋਵੇਗੀ। ਇਹ ਸਹਾਇਤਾ ੧੨੦੦ ਰੁਪੈ ਤੋਂ ਥੋੜੀ ਤਨਖਾਹ ਪਾਣ ਵਾਲਿਆਂ ਨੂੰ ਮਿਲੇਗੀ। ਏਹਨਾਂ ਖਰਚਾਂ ਤੇ ਹੋਰ ਖਰਚਾਂ ਨੂੰ ਪੂਰਨ ਲਈ ਪੰਜਾਬ ਵਿਚ ੨੦ ਕ੍ਰੋੜ ਰੁਪੈ ਦੇ ਟੈਕਸ ਲਗਣਗੇ।

• ੧੫ ਦਸੰਬਰ ਨੂੰ ਕੇਂਦਰੀ ਸਰਕਾਰ ਨੇ ਇਕ ਨੋਟੀਫੀਕੇਸ਼ਨ ਰਾਹੀਂ ਖੰਡ ਦੀ ਮਿਲ ਕੀਮਤ ੧੫੦ ਰੁਪੈ ਤੋਂ ਵਧਾ ਕੇ ੧੫੮ ਰੁਪੈ ਕਵਿੰਟਲ ਕਰ ਦਿਤੀ। ਪਰ ਰਾਸ਼ਨ ਵਜੋਂ ਖੰਡ ਦੀ ਕੀਮਤ ਨੂੰ ਪਹਿਲੇ ਟਿਕਾਣੇ ਰਖਣ ਲਈ ਡਿਉਟੀ ਘਟਾ ਦਿਤੀ। ਪਾਰਲੀਮੈਂਟ ਦਾ ਸੈਸ਼ਨ ਹੋ ਰਿਹਾ ਸੀ ਪਰ ਉਸ ਤੋਂ ਭੀ ਨਾ ਪੁਛਿਆ ਦਸਿਆ ਗਿਆ। ਕਿਆਸ ਹੈ ਕਿ ਖੰਡ ਮਿਲਾਂ ਤੋਂ ਯੂ. ਪੀ ਚੋਣ ਜਿਤਣ ਲਈ ੧੦ ਕ੍ਰੋੜ ਰੁਪਿਆ ਚੰਦਾ ਲਿਆ ਗਿਆ ਹੈ। ਇਸ ਸਾਲ ੪੫ ਲਖ ਟਨ ਖੰਡ ਦੀ ਉਪਜ ਦੀ ਰਪੋਟ ਹੈ ਜਿਸ ਵਿਚੋਂ ੩੦ ਪ੍ਰਤੀਸ਼ਤ ਭਾਵ ੧੩॥ ਲਖ ਟਨ ਖੰਡ ਖੁਲ੍ਹੀ ਵਿਕਣੀ ਹੈ। ਖੁਲ੍ਹੀ ਵਿਕਰੀ ਤੇ ਮਿਲ ਮਾਲਕਾਂ ਨੂੰ ੨੦੦੦ ਰੁਪੈ ਟਨ ਦਾ ਮੁਨਾਫ਼ਾ ਹੁੰਦਾ ਹੈ ਜਿਸ ਕਰ ਕੇ ਇਸ ਸਾਲ ਸਾਰੀ ਫਿਰੀ ਸੇਲ ਤੇ ਉਨ੍ਹਾਂ

ਨੂੰ ੨੭੦ ਕਰੋੜ ਰੁਪੈ ਨਫ਼ਾ ਹੋਣਾ ਹੈ। ਹਵਾਈ ਹੈ ਕਿ ਗਿਆਨੀ ਜ਼ੈਲ ਸਿੰਘ ਮੁਖ ਮੰਤਰੀ ਪੰਜਾਬ ਨੂੰ ੨ ਕਰੋੜ ਰੁਪਿਆ ਪੰਜਾਬ ਵਿਚੋਂ ਚੰਦੇ ਇਕਠੇ ਕਰਨ ਤੇ ੧੫ ਸੀਟਾਂ ਜਿਤ ਦੇਣ ਲਈ ਕਿਹਾ ਗਿਆ ਹੈ। ਪੰਜਾਬ ਵਿਚੋਂ ਜੀਪਾਂ ਸਮਾਨ ਤੇ ਵਰਕਰ ਵੀ ਭੇਜੇ ਜਾਣਗੇ।

* ਫੂਡ ਕਾਰਪੋਰੇਸ਼ਨ ਆਫ ਇੰਡੀਆ ਤੋਂ ਪੰਜਾਬ ਨੂੰ ਜਿਹੜੀ ਵਿਦੇਸ਼ੀ ਖਾਦ ਭਾਵਨਗਰ ਤੇ ਕਾਂਡਲਾ ਬੰਦਰਗਾਹਾਂ ਰਾਹੀਂ ਮਿਲੀ ਹੈ, ਉਸ ਵਿਚ ਲੋਹੇ ਦੇ ਟੁਕੜੇ, ਕੋਲਾ, ਰੇਤ, ਮਿਟੀ ਤੇ ਜਾਨਵਰਾਂ ਦੇ ਸਿੰਗ ਨਕਲੇ ਹਨ। ਇਹ ਮਿਲਾਵਟ ੦ ਪ੍ਰਤੀ ਸੈ ਤਕ ਹੈ। ਕਈ ਬੋਰੀਆਂ ਵਿਚੋਂ ੫੦ ਦੀ ਥਾਂ ੩੭ ਕਿਲੋ ਖਾਦ ਨਿਕਲੀ ਹੈ।

* ਅਰਬ ਤੇ ਹੋਰ ਤੇਲ ਵੇਚਣ ਵਾਲੇ ਮੁਲਕਾਂ ਨੇ ਕਚੇ ਤੇਲ ਦੀ ਕੀਮਤ ੪ ਤੋਂ ੫ ਗੁਣਾਂ ਤਕ ਵਧਾ ਦਿਤੀ ਹੈ। ਇਸ ਲਈ ਹਿੰਦ ਵਿਚ ਭੀ ਮਿਟੀ ਦਾ ਤੇਲ ਆਦਿ ਹੋਰ ਮਹਿੰਗੇ ਹੋਣ ਦੀ ਆਸ਼ੰਕਾ ਹੈ। ਤੇਲ ਦੀ ਅਣਲਭਤ ਕਰ ਕੇ ਹਿੰਦ ਵਿਚ ਪੰਜਵਾਂ ਹਿਸਾ ਕਾਗਜ਼ ਦੇ ਠਿਕੇ ਕਾਰਖਨੇ ਬੰਦ ਹੋਣ ਵਾਲੇ ਹਨ, ਹੋਰ ਦਸਤਕਾਰੀ ਤੇ ਭੀ ਅਸਰ ਪਵੇਗਾ।

* ਰੇਲਵੇ ਸ਼ੈਡਾਂ ਦੇ ਡਰਾਈਵਰ ਆਦਿ (ਲੋਕੋ ਸਟਾਫ਼) ਨੇ ੧੫ ਦਸੰਬਰ ਨੂੰ ਹੜਤਾਲ ਕਰ ਕੇ ਗਡੀਆਂ ਨੂੰ ਚਲਣੋਂ ਰੋਕ ਦਿਤਾ। ਦੇਸ਼ ਦੇ ਪੂਰਬੀ ਭਾਗਾਂ ਵਿਚ ਜਿਥੇਂ ਕੋਲੇ ਦੀ ਢੁਆਈ ਹੁੰਦੀ ਹੈ, ਬਹੁਤ ਘਟ ਗਡੀਆਂ ਚਲੀਆਂ। ਗਲ ਬਾਤ ਰਾਹੀਂ ਉਹਨਾਂ ਦੀਆਂ ਬਹੁਤੀਆਂ ਮੰਗਾਂ ਮੰਨੀਆਂ ਗਈਆਂ। ੨੪ ਦਸੰਬਰ ਨੂੰ ਹੜਤਾਲ ਖਤਮ ਹੋਈ ਪਰ ਹਫਤਾ ਬਾਦ ਤਕ ਅਧੀ ਗਡੀਆਂ ਹੀ ਜੋ ਬੰਦ ਹੋਈਆਂ ਸਨ, ਚਾਲੂ ਹੋਈਆਂ। ਕੋਲੇ ਆਦਿਕ ਲੋੜੀਂਦੀਆਂ ਵਸਤਾਂ ਦੇ ਭਾ ਹੋਰ ਚੜ੍ਹ ਗਏ।

* ੨੯ ਨਵੰਬਰ—ਰੂਸ ਅਤੇ ਭਾਰਤ ਵਿਚਕਾਰ ਇਕ ੧੫ ਸਾਲਾ ਤਿਜਾਰਤੀ ਤੇ ਆਰਥਕ ਸਮਝੌਤਾ ਹੋਇਆ ਜਿਸ ਪੁਰ ਸ੍ਰੀਮਤੀ ਇੰਦਰਾ ਗਾਂਧੀ ਤੇ ਮਿਸਟਰ ਲਿਉਨਿਡ ਬ੍ਰੇਜ਼ਨੇਵ, ਰੂਸੀ ਕਮਯੂਨਿਸਟ ਪਾਰਟੀ ਦੇ ਚੀਫ਼ ਨੇ ਦਸਖਤ ਕੀਤੇ। ਇਸ ਅਨੁਸਾਰ ਭਾਰਤ ਨੂੰ ਕਰੂਡ, ਮਿਟੀ ਦਾ ਤੇਲ ਤੇ ਪਾਵਰ ਮਸ਼ੀਨਰੀ ਆਦਿ ਦਿਤੇ ਜਾਣਗੇ।

* ੧ ਦਸੰਬਰ, ਗੁਰੂ ਨਾਨਕ ਯੂਨੀਵਰਸਟੀ ਅੰਮ੍ਰਿਤਸਰ ਨੇ ਹਜ਼ਰਤ ਮੀਆਂਮੀਰ ਚੇਅਰ ਕਾਇਮ ਕਰਨ ਦਾ ਐਲਾਨ ਕੀਤਾ ਹੈ। ਇਸੇ ਤਰ੍ਹਾਂ ਪੰਜਾਬ ਅਤੇ ਪੰਜਾਬੀ ਯੂਨੀਵਰਸਟੀਆਂ ਵਲੋਂ ਭੀ ਬਾਬਾ ਫ਼ਰੀਦ ਆਦਿ ਮੁਸਲਮਾਨ ਸੂਫ਼ੀ ਫ਼ਕੀਰਾਂ ਸੰਬੰਧੀ ਖੋਜਾਂ ਲਈ ਚੇਅਰਾਂ ਨੀਯਤ ਹੋਈਆਂ ਹਨ। ਕਿਹਾ ਨਹੀਂ ਜਾ ਸਕਦਾ ਕਿ ਇਹ ਕੰਮ ਹਿੰਦ ਸਰਕਾਰ ਵਲੋਂ ਮੁਸਲਮਾਨਾਂ ਦੀ ਖੁਸ਼ਾਮਦ ਕਰਨ ਦੀ ਨੀਤੀ ਤੋਂ ਪ੍ਰਭਾਵਿਤ ਹੋਏ ਹਨ ਜਾਂ ਨਿਰੋਲ ਧਾਰਮਕ ਸਹਿਨਸ਼ੀਲਤਾ ਤੋਂ, ਜੋ ਕਈ ਵਾਰੀ ਆਪਣਿਆਂ ਨੂੰ ਵਿਸਾਰ ਕੇ ਬਿਗਾਨਿਆਂ ਨੂੰ ਚੁਕਣ ਤਕ ਚਲੀ ਜਾਂਦੀ ਹੈ।

* ਖਾਨ ਅਬਦੁਲ ਸਮੱਦ ਖਾਂ ਅਚਕਜ਼ਈ, ਅਲ ਬਲੋਚੀ ਗਾਂਧੀ, ਜੋ ਅਜਕਲ ਭੁਟੋ ਦੇ ਹੱਕ ਵਿਚ ਸਨ, ਨੂੰ ਸੌਣ ਦੇ ਕਮਰੇ ਵਿਚ ਬੰਬ ਮਾਰ ਕੇ ਮਾਰ ਦਿਤਾ ਗਿਆ। ਇਸ ਤੋਂ ਬਲੋਚਿਸਤਾਨ ਵਿਚ ਫਸਾਦ ਭੜਕ ਉਠੇ ਹਨ। ਬਲੋਚਸਤਾਨ ਵਿਚ ਭੁਟੋ ਵਿਰੁਧ ਭਾਰਾ ਜਜ਼ਬਾ ਹੈ ਕਿਉਂਕਿ ਉਸ ਨੂੰ ਫ਼ੌਜ ਦੇ ਹਵਾਲੇ ਕਰ ਦਿਤਾ ਗਿਆ ਜਿਹੜੀ ਉਥੇ ਬਹੁਤ ਜ਼ੁਲਮ ਕਰ ਰਹੀ ਹੈ।

* ੪ ਦਸੰਬਰ—ਜ਼ੈਕੋਸਲੋਵਕਿਯਾ ਦੀ ਕਮਯੂਨਿਸਟ ਪਾਰਟੀ ਦੇ ਚੀਫ਼, ਸ੍ਰੀ ਗੁਸਤਾਫ਼ ਹੁਸਾਖ਼ ਤੇ ਸ੍ਰੀਮਤੀ ਇੰਦਰਾ ਗਾਂਧੀ ਵਿਚਕਾਰ ਇਕ ਵਪਾਰਕ ਤੇ ਆਰਥਕ ਸਮਝੌਤੇ ਤੇ ਦਸਖ਼ਤ ਹੋਏ। ਇਸ ਦੁਆਰਾ ਜ਼ੈਕ ਭਾਰਤ ਨੂੰ ੮੦ ਕਰੋੜ ਦਾ ਕਰਜ਼ਾ ਦੇਵੇਗਾ ਜਿਸ ਨਾਲ ਭਾਰਤ ਉਸ ਤੋਂ ਅਖਬਾਰੀ ਕਾਗਜ਼ ਤੇ ਫੌਲਾਦ ਖਰੀਦੇਗਾ।

* ੭ ਦਸੰਬਰ—ਆਂਧਰਾ ਪ੍ਰਦੇਸ਼ ਦੀ ਕਾਂਗਰਸ ਵਿਧਾਇਕ ਪਾਰਟੀ ਦਾ ਲੀਡਰ ਸ੍ਰੀਮਤੀ ਇੰਦਰਾ ਗਾਂਧੀ ਨੇ ਸ੍ਰੀ ਜਲਗਮ ਵੈਂਗਲਾ ਰਾਓ ਨੂੰ ਚੁਣ ਦਿਤਾ ਹੈ। ੧੦ ਦਸੰਬਰ ਨੂੰ ਗਵਰਨਰੀ ਰਾਜ ਖ਼ਤਮ ਹੋ ਕੇ ਸ੍ਰੀ ਵੈਂਗਲ ਰਾਓ ਦੀ ਵਜ਼ਾਰਤ ਕਾਇਮ ਹੋ ਗਈ ਹੈ।

* ੮ ਦਸੰਬਰ ਨੂੰ ਹਿਮਾਲੀਆ ਪਹਾੜ ਵਿਚ ਭਾਰੀ ਬਰਫ ਪਈ ਤੇ ਫਿਰ ਉਤਰੀ ਹਿੰਦ ਵਿਚ ਸੀਤ ਲਹਿਰ ਸ਼ੁਰੂ ਹੋ ਗਈ ਜੋ ਸਾਰਾ ਦਸੰਬਰ ਦਾ ਮਹੀਨਾ ਜਾਰੀ ਰਹੀ। ਇਸ ਦੀ ਲਪੇਟ ਵਿਚ ਬਿਹਾਰ, ਉਤਰ ਪ੍ਰਦੇਸ਼, ਪੰਜਾਬ, ਰਾਜਸਥਾਨ, ਜੰਮੂ ਕਸ਼ਮੀਰ ਆਏ, ਜਿਥੇ ਠੰਢ ਨਾਲ ਕੋਈ ੨੫੦ ਮੌਤਾਂ ਹੋ ਗਈਆਂ। ਇਕੱਲੇ

(ਬਾਕੀ ਵੇਖੋ ਸਫਾ ੬੩ ਤੇ)

ਸੰਮਤ ੨੦੩੦ ਦੀ

# ਪੋਹ ਦੀ ਸੰਗ੍ਰਾਂਦ ਦਾ ਗੁਰਵਾਕ

(ਜੋ ੧ ਪੋਹ ਸੰਮਤ ੨੦੩੦ ਮੁਤਾਬਕ ੧੬ ਦਸੰਬਰ ੧੯੭੩ ਨੂੰ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਤੋਂ ਆਇਆ)

## ਸੋਰਠਿ ਮਹਲਾ ੫ ॥

(੧੪੩੦ ਪੰਨੇ ਵਾਲੀ ਬੀੜ ਦਾ ਅਨੁਸਾਰੀ ਪੰਨਾ ੬੧੭ ਪਾਲ ੧੪)

ਜਾ ਕੈ ਸਿਮਰਣਿ ਸਭੁ ਕਛੁ ਪਾਈਐ ਬਿਰਥੀ ਘਾਲ ਨ ਜਾਈ ॥ ਤਿਸੁ ਪ੍ਰਭ ਤਿਆਗਿ ਅਵਰ ਕਤ ਰਾਚਹੁ ਜੋ ਸਭ ਮਹਿ ਰਹਿਆ ਸਮਾਈ ॥੧॥ ਹਰਿ ਹਰਿ ਸਿਮਰਹੁ ਸੰਤ ਗੋਪਾਲਾ ॥ ਸਾਧ ਸੰਗਿ ਮਿਲਿ ਨਾਮੁ ਧਿਆਵਹੁ ਪੂਰਨ ਹੋਵੈ ਘਾਲਾ ॥੧॥ ਰਹਾਉ ॥ ਸਾਰਿ ਸਮਾਲੈ ਨਿਤਿ ਪ੍ਰਤਿਪਾਲੈ ਪ੍ਰੇਮ ਸਹਿਤ ਗਲਿ ਲਾਵੈ ॥ ਕਹੁ ਨਾਨਕ ਪ੍ਰਭ ਤੁਮਰੇ ਬਿਸਰਤ ਜਗਤ ਜੀਵਨੁ ਕੈਸੇ ਪਾਵੈ ॥ ੨॥੪॥੩੨॥

# ਮਹੀਨਾ ਪੋਹ ਸੰਮਤ ੨੦੩੦ ਦੀ ਸੰਗ੍ਰਾਂਦ ਦਾ ਗੁਰਵਾਕ

ਅਰਥ—ਗੁਰੂ ਅਰਜਨ ਦੇਵ ਜੀ ਫੁਰਮਾਉਂਦੇ ਹਨ ਕਿ ਜਿਸ ਦੇ ਯਾਦ ਕਰਨ ਨਾਲ ਸਭ ਕੁਝ ਪਾਈਦਾ ਹੈ ਤੇ ਘਾਲ ਬਿਰਥੀ ਨਹੀਂ ਜਾਂਦੀ, ਹੇ ਮਨਾਂ, ਉਸ ਪ੍ਰਭੂ, ਜੋ ਸਭਨਾ ਵਿਚ ਸਮਾ ਰਿਹਾ ਹੈ, ਨੂੰ ਛਡ ਕੇ ਹੋਰਾਂ ਵਲ ਕਿਉਂ ਰੁਚਦਾ ਹੈਂ, ਝੁਕਦਾ ਹੈਂ ? ਹੇ ਸੰਤੋ ! ਹਰੀ ਨੂੰ ਯਾਦ ਕਰੋ, ਜੋ ਗੋਪਾਲ (ਪ੍ਰਿਥਵੀ ਨੂੰ ਪਾਲਣ ਵਾਲਾ) ਹੈ। ਸਾਧਾਂ (ਜਿਨ੍ਹਾਂ ਆਪਣੇ ਆਪ ਨੂੰ ਸਾਧਿਆ ਹੋਵੇ) ਦੇ ਨਾਲ ਮਿਲ ਕੇ ਨਾਮ ਦਾ ਧਿਆਨ ਧਰੋ ਤਾਂ ਤੁਹਾਡੀ ਕੋਸ਼ਸ਼ ਪੂਰਨ (ਸਫਲ) ਹੋਵੇਗੀ। ਉਹ ਪ੍ਰਭੂ ਸਾਰਿਆਂ ਦੀ ਸਾਰ ਲੈਂਦਾ (ਖਬਰਗੀਰੀ ਕਰਦਾ) ਹੈ ਤੇ ਨਿਤ ਪ੍ਰੇਮ ਨਾਲ ਗਲ ਲਾਂਦਾ ਹੈ, ਸਹਾਈ ਹੋਣ ਦੀ ਨਿਘ ਛੋੜ ਦੇਂਦਾ ਹੈ। ਹੈਰਾਨੀ ਨਾਲ ਫੁਰਮਾਂਦੇ ਹਨ ਪੰਜਵੇਂ ਗੁਰੂ ਨਾਨਕ, ਹੇ ਪ੍ਰਭੂ ਤੇਰੇ ਵਿਸਰਿਆਂ ਜਹਾਨ ਜੀਉਂਦਾ ਕਿਵੇਂ ਫਿਰਦਾ ਹੈ।

ਸ੍ਰੀ ਗੁਰੂ ਅਰਜਨ ਦੇਵ ਜੀ ਹਰੀ ਨੂੰ ਧਿਆਨ ਵਿਚ ਵਸਾਣ ਅਰ ਉਸ ਦੇ ਨਾਮ ਦਾ ਸਿਮਰਨ ਜਾਪ ਕਰਨ ਨੂੰ ਇਤਨੀ ਮਹੱਤਤਾ ਦੇਂਦੇ ਹਨ ਕਿ ਸਭ ਇਛਾਵਾਂ ਦੀ ਪੂਰਤੀ, ਸਭ ਸਫਲਤਾਵਾਂ ਦਾ ਸੁਆਦ ਤੇ ਸਭ ਮੇਹਨਤਾਂ ਨੂੰ ਫਲ ਲਗਣ ਦੀ ਖੁਸ਼ੀ, ਇਸ ਨਾਮ ਰਸ ਦੇ ਸੁਆਦ ਤੋਂ ਥਲੇ ਦਸਦੇ ਹਨ। ਜਾਂ, ਸੰਸਾਰੀਆਂ ਨੂੰ ਸਮਝ ਆਉਣ ਵਾਲੀ ਭਾਸ਼ਾ ਵਿਚ ਇਉਂ ਕਹਿ ਲਵੋ ਕਿ ਹਰੀ ਦੇ ਸਿਮਰਨ ਨਾਲ ਮੇਹਨਤ ਸਫਲ ਹੁੰਦੀ ਹੈ ਤੇ ਉਸ ਦੇ ਨਾਮ ਨੂੰ ਧਿਆਵਣ ਨਾਲ ਸਭ ਇਛਾਵਾਂ ਪੂਰੀਆਂ ਹੁੰਦੀਆਂ ਹਨ।

ਦੀਰਘ ਵਿਚਾਰ ਨਾਲ ਸੋਚੀਏ, ਤਾਂ ਕੋਈ ਕਾਮਯਾਬੀ ਸਦੀਵੀ ਕਾਮਯਾਬੀ ਨਹੀਂ ਤੇ ਕੋਈ ਅਸਫਲਤਾ ਸਦੀਵੀ ਅਸਫਲਤਾ ਨਹੀਂ। ਅਸੀਂ ਛੋਟੀ ਜੇਹੀ ਆਯੂ ਵਿਚ ਹੀ ਕਈ ਵਾਰੀ ਵੇਖਦੇ ਹਾਂ ਕਿ ਅਜ ਦੀ ਨਾਕਾਮਯਾਬੀ ਹੀ ਕਲ ਦੀ ਉਨਤੀ ਤੇ ਚੜ੍ਹਤਲ ਦੀ ਬੁਨਿਆਦ ਬਨ ਜਾਂਦੀ ਹੈ ਤੇ ਅਜ ਦੀ ਨਿਕੀ ਜੇਹੀ ਕਾਮਯਾਬੀ ਸਾਨੂੰ ਅਵੇਸਲਿਆਂ ਕਰ ਕੇ ਉਚਿਆਂ ਉਠਣ ਤੇ ਹੋਰ ਵਡੀਆਂ ਕਾਮਯਾਬੀਆਂ ਲੈਣ ਤੋਂ ਰੋਕਦੀ ਹੈ, ਸਗੋਂ ਕਈ ਵਾਰ ਆਲਸ ਦੇ ਭੋਗ ਵਿਲਾਸਾਂ ਵਿਚ ਪਾ ਕੇ ਰਸਾਤਲ ਵਿਚ ਲੈ ਜਾਂਦੀ ਹੈ। ਇਸੇ ਲਈ ਇਹ ਕਹਾਵਤ ਹੈ, 'ਤਪੋਂ ਰਾਜ, ਰਾਜੋਂ ਨਰਕ'। ਪਰੰਤੂ ਸਾਡਾ ਇਹ ਜੀਵਨ ਤਾਂ ਸਦੀਵੀ ਜੀਵਨ ਦੀ ਇਕ ਕੜੀ ਹੈ। ਜੇ ਸਾਰੇ ਜੀਵਨ ਵਿਚ ਭੀ ਮੇਹਨਤ ਕਰਦਿਆਂ ਦਲਿਦਰ ਨਹੀਂ ਕਟਿਆ ਜਾਂਦਾ, ਤਾਂ ਹੋ ਸਕਦਾ ਹੈ ਇਸ ਜੀਵਨ ਦੀ ਨੀਂਹ ਉਤੇ ਅਗਲੇ ਜੀਵਨ ਦੀ ਤਰੱਕੀ ਉਸਰ ਜਾਂਦੀ ਹੋਵੇ। ਸੋ ਇਸ ਦੀਰਘ ਦਰਿਸ਼ਟੀ ਨਾਲ ਸਿਦਕ ਤੇ ਦਿਲ ਪੱਕਾ ਰਖ ਕੇ ਕੰਮ ਕਰਦੇ ਰਹਿਣਾ ਹੀ ਸਭ ਤੋਂ ਮਹਾਨ ਚੀਜ਼ ਪ੍ਰਤੀਤ ਹੁੰਦੀ ਹੈ। ਏਹੋ ਹੀ ਧਰਮ ਦਾ ਵੱਡਾ ਅੰਗ ਹੈ, ਇਹ ਹੀ ਸਭ ਖੁਸ਼ੀਆਂ ਦੀ ਬੁਨਿਆਦ ਤੇ ਸਿਖਰ ਹੈ। ਇਹ ਹੀ ਸਭ ਤੋਂ ਵੱਡੀ ਪਰਾਪਤੀ ਹੈ। ਅਤੇ ਸਿਦਕ ਤੇ ਹਿੰਮਤ ਕਾਇਮ ਰਖਣ ਲਈ ਕਿਸੇ ਐਸੀ ਹਸਤੀ ਦਾ ਆਸਰਾ ਪਰਨਾ ਲੈਣਾ ਹੀ ਗੁਣਕਾਰੀ ਹੈ ਜੋ ਸਾਡੀ ਸਮਝ ਤੇ ਨਜ਼ਰ ਵਿਚ ਸਭ ਤੋਂ ਵੱਡਾ ਤੇ ਸਮਰਥ ਜਚ ਜਾਵੇ।

ਗੁਰੂ ਮਤ ਏਸ ਪਾਸੇ ਸੇਧ ਦੇਂਦੀ ਹੈ ਤੇ ਅਨੇਕਾਂ ਮਹਾਂ-ਪੁਰਸ਼ਾਂ ਦਾ ਤਜਰਬਾ ਤੇ ਸ਼ਹਾਦਤ ਵੀ ਏਹ ਹੀ ਹੈ ਕਿ ਐਸੀ ਸੋਚਣੀ ਹੀ ਅੰਤ ਸਿਧ ਬੈਠਦੀ ਹੈ। ਸੋ ਜੀਵਨ ਦਾ ਅਸਲ ਤੱਤ ਇਹੋ ਹੀ ਹੈ।

ਸੋ, ਜੇ ਐਸੀ ਸੋਚਣੀ ਬਣਾ ਲਈਏ, ਤਾਂ ਸਿਦਕ ਦੇ ਕਾਇਮ ਰਹਿਣ ਨਾਲ ਨਾਕਾਮਯਾਬੀ ਭੀ ਸਾਨੂੰ ਕਾਮਯਾਬੀ ਦੇ ਰਾਹ ਦਾ ਇਕ ਪੜਾਅ ਨਜ਼ਰ ਆਵੇਗਾ ਤੇ ਅਸਲ ਕਾਮਯਾਬੀ ਤੇ ਅਸਲ ਪਰਾਪਤੀ ਵਾਹਿਗੁਰੂ ਦੇ ਭਾਣੇ ਨੂੰ ਚੰਗਾ ਕਰ ਕੇ ਮੰਨਣ ਵਿਚ ਸਹੀ ਹੋ ਜਾਵੇਗੀ।

ਵਾਂਕੇ ਇਹ ਕੇਹੀ ਸੱਚੀ ਗਲ ਹੈ ਕਿ :—

ਜਾਕੈ ਸਿਮਰਣਿ ਸਭੁ ਕਛੁ ਪਾਈਐ ਬਿਰਥੀ ਘਾਲ ਨ ਜਾਈ ॥
ਤਿਸੁ ਪ੍ਰਭ ਤਿਆਗਿ ਅਵਰ ਕਤ ਰਾਚਹੁ ਜੋ ਸਭ ਮਹਿ ਰਹਿਆ ਸਮਾਈ ॥



# ਦਸਮੇਸ਼ ਜੀ ਦੀ ਤਾਲੀਮ ਉਨ੍ਹਾਂ ਦੀ ਬਾਣੀ ਵਿਚੋਂ



### —ਜਾਪ ਸਾਹਿਬ ਵਿਚੋਂ—

ਚਕ੍ਰ ਚਿਹਨ ਅਰੁ ਬਰਨ ਜਾਤਿ
ਅਰੁ ਪਾਤਿ ਨਹਿਨ ਜਿਹ ॥
ਰੂਪ ਰੰਗ ਅਰੁ ਰੇਖ ਭੇਖ
ਕੋਊ ਕਹਿ ਨ ਸਕਤਿ ਕਿਹ ॥
ਅਚਲ ਮੂਰਤਿ ਅਨਭਉ ਪ੍ਰਕਾਸੁ
ਅਮਿਤੋਜੁ ਕਹਿਜੈ ॥

ਕੋਟਿ ਇੰਦ੍ਰ ਇੰਦ੍ਰਾਣ
ਸਾਹ ਸਾਹਾਣ ਗਣਿਜੈ ॥
ਤ੍ਰਿਭਵਣ ਮਹੀਪੁ ਸੁਰ ਨਰ ਅਸੁਰ
ਨੇਤਿ ਨੇਤਿ ਬਣ ਤ੍ਰਿਣ ਕਹਤ ॥

ਤਵ ਸਰਬਨਾਮੁ ਕਥੈ ਕਵਨੁ
ਕਰਮ ਨਾਮ ਬਰਨਤ ਸੁਮਤਿ ॥

### —ਚੌਵੀ ਅਵਤਾਰ ਵਿਚੋਂ—

ਹੇ ਰਵਿ, ਹੇ ਸਸਿ, ਹੇ ਕਰੁਣਾਨਿਧ
ਮੇਰੀ ਅਬੈ ਬਿਨਤੀ ਸੁਨ ਲੀਜੈ ॥
ਔਰ ਨ ਮਾਂਗਤ ਹਉ ਤੁਮ ਤੇ ਕਛੁ,
ਚਾਹਤ ਹੌਂ ਚਿਤ ਮੈ ਸੋਈ ਕੀਜੈ ॥
ਸ਼ਸਤ੍ਰਨ ਸੋਂ ਅਤਿ ਹੀ ਰਣ ਭੀਤਰ,
ਜੂਝ ਮਰੋਂ ਤਉ ਸਾਚ ਪਤੀਜੈ ॥
ਸੰਤ ਸਹਾਇ ਸਦਾ ਜਗ ਮਾਇ
ਕ੍ਰਿਪਾ ਕਰ ਸਯਾਮ ਇਹੈ
ਬਰ ਦੀਜੈ ॥

ਬਚਿਤ੍ਰ ਨਾਟਕ ਵਿਚੋਂ ; ਤ੍ਰਿਭੰਗੀ ਛੰਦ
ਸ੍ਰੀ ਕਾਲ ਜੀ ਕੀ ਉਸਤਤਿ ॥

### —ਦਸਮੇਸ਼ ਜੀ ਦਾ ਇਸ਼ਟ-ਲਕਸ਼ਣ—

ਜਿਸ ਦਾ ਨਾ ਕੋਈ ਖਾਸ ਸ਼ੰਖ ਚਕਰ ਆਦਿ ਨਿਸ਼ਾਨ ਹੈ, ਨਾ ਰੰਗ ਜਾਤ ਕੁਲ ਹੀ ਹੈ।

ਨਾ ਕੋਈ ਖਾਸ ਰੂਪ ਰੰਗ ਜਾਂ ਮੁਹਾਂਦਰਾ ਯਾਂ ਨਿਸ਼ਚਿਤ ਪਹਿਰਾਵਾ ਹੈ, ਜਿਸ ਨੂੰ ਕੋਈ ਕਹਿ ਸਕਦਾ ਹੋਵੇ ਕਿ ਕਿਹੋ ਜਿਹਾ ਹੈ।

ਤੇਰੀ ਮੂਰਤੀ (ਹਸਤੀ) ਸਦਾ ਕਾਇਮ ਹੈ, ਤੇਰਾ ਨੂਰ ਆਪਣੇ ਆਪ ਹੈ, ਕਿਸੇ ਦਾ ਕੀਤਾ ਹੋਇਆ ਨਹੀਂ, ਅਮਿਤ (ਅਮਿਣਵਾਂ) ਤੇਰਾ ਓਜ (ਬਲ) ਕਿਹਾ ਜਾਂਦਾ ਹੈ।

ਤੂੰ ਕਰੋੜਾਂ ਇੰਦਰਾਂ ਦਾ ਇੰਦਰ ਤੇ ਰਾਜਿਆਂ ਦਾ ਰਾਜਾ ਗਿਣਿਆਂ ਜਾਂਦਾ ਹੈਂ।

ਤੂੰ ਤਿੰਨਾਂ ਭਵਨਾਂ ਦਾ ਮਾਲਕ ਹੈਂ, ਦੇਵਤੇ, ਮਨੁਖ, ਦੈਂਤ, ਸਾਰੀ ਬਨਸਪਤੀ ਕਹਿੰਦੇ ਹਨ ਕਿ 'ਤੂੰ ਇਹ ਭੀ ਨਹੀਂ ਇਹ ਭੀ ਨਹੀਂ' ਭਾਵ ਤੇਰੇ ਵਰਗਾ ਕੋਈ ਨਹੀਂ।

ਤੇਰੇ ਸਾਰੇ ਨਾਮ ਕੌਣ ਕਹੇ ? ਤੂੰ ਏਡਾ ਬੇਅੰਤ ਹੈਂ। ਤੇਰੇ ਕੰਮਾਂ ਨੂੰ ਵੇਖ ਕੇ ਸਿਆਣੇ ਕੁਝ ਨਾਮ ਵਰਨਣ ਕਰਦੇ ਹਨ।

### —ਦਿਲੀ ਮੰਗ—

ਹੇ ਸੂਰਜ, ਹੇ ਚੰਦਰਮਾ ਦੇ ਮਾਲਕ ਵਾਹਿਗੁਰੂ, ਹੇ ਕ੍ਰਿਪਾ ਦੇ ਭੰਡਾਰ ਮੇਰੀ ਹੁਣ ਬੇਨਤੀ ਸੁਣ ਲਵੋ।

ਮੈਂ ਹੋਰ ਤੁਹਾਥੋਂ ਕੁਝ ਨਹੀਂ ਮੰਗਦਾ, ਜੋ ਮੈਂ ਦਿਲ ਵਿਚ ਚਾਹੁੰਦਾ ਹਾਂ, ਸੋਈ ਕਰਨ ਦੀ ਕ੍ਰਿਪਾ ਕਰਨੀ।

ਉਹ ਇਹ ਹੈ ਤੇ ਸਚ ਕਰ ਕੇ ਇਸ ਨੂੰ ਮੰਨਣਾ, ਕਿ ਮੈਂ ਜਦ ਮਰਾਂ ਅਤ ਦੇ ਰਣ ਵਿਚ ਸ਼ਸਤ੍ਰਾਂ ਨਾਲ ਲੜਦਾ ਮਰਾਂ।

ਹੇ ਸੰਤਾਂ ਦੇ ਸਹਾਈ, ਸਦੀਵੀ ਜਗਤ ਦੀ ਮਾਂ (ਪਾਲਨਹਾਰੇ) ਕਿਰਪਾ ਕਰ, ਸ਼ਯਾਮ (ਕਲਗੀਧਰ ਜੀ ਦਾ ਕਾਵ-ਨਾਮ) ਨੂੰ ਇਹ ਬੱਲ ਦਿਓ।

ਸ੍ਰੀ ਸਾਹਿਬ ਜੀ ਉਸਤਤੀ। ਇਸ ਛੰਦ ਨੂੰ ਸਰ ਗੋਕਲ ਚੰਦ ਨਾਰੰਗ ਨੇ ਇਸ ਵਿਸ਼ੇ ਦੀ ਸੰਸਕ੍ਰਿਤ ਦੀ ਸਰਬੋਤਮ ਕਵਿਤਾ ਕਿਹਾ ਹੈ।

ਖਗ ਖੰਡ ਬਿਹੰਡੰ, ਖਲ ਦਲ ਖੰਡੰ,
ਅਤਿ ਰਣ ਮੰਡੰ, ਬਰਬੰਡੰ ॥

ਭੁਜਦੰਡ ਅਖੰਡੰ, ਤੇਜ ਪ੍ਰਚੰਡੰ
ਜੋਤਿ ਅਮੰਡੰ ਭਾਨ ਪ੍ਰਭੰ ॥

ਸੁਖ ਸੰਤਾ ਕਰਣੰ, ਦੁਰਮਤਿ ਦਰਣੰ,
ਕਿਲਬਿਖ ਹਰਣੰ, ਅਸ ਸਰਣੰ ॥
ਜੈ ਜੈ ਜਗ ਕਾਰਣ, ਸ੍ਰਿਸ਼ਟ ਉਬਾਰਣ,
ਮਮ ਪ੍ਰਤਿਪਾਰਣ, ਜੈ ਤੇਗੰ ॥

"ਤੇਤੀ ਸਵੈਯੇ" ਵਿਚੋਂ

ਜਾਗਤ ਜੋਤ ਜਪੈ ਨਿਸ ਬਾਸੁਰ
ਏਕ ਬਿਨਾ ਮਨ ਨੈਕ ਨ ਆਨੈ ॥

ਪੂਰਨ ਪ੍ਰੇਮ ਪ੍ਰਤੀਤ ਸਜੈ
ਬ੍ਰਤ ਗੋਰ ਮੜ੍ਹੀ ਮਟ ਭੂਲ ਨ ਮਾਨੈ ॥
ਤੀਰਥ ਦਾਨ ਦਯਾ ਤਪ ਸੰਜਮ
ਏਕ ਬਿਨਾ ਨਹਿ ਏਕ ਪਛਾਨੈ ॥

ਪੂਰਨ ਜੋਤਿ ਜਗੈ ਘਟ ਮੈ
ਤਬ ਖ਼ਾਲਸਾ ਤਾਹਿ ਨਖ਼ਾਲਸ ਜਾਨੈ ॥

—ਚੰਡੀ ਚਰਿਤ੍ਰ ਵਿਚੋਂ—

ਦੇਹ ਸਿਵਾ ਬਰ ਮੋਹਿ ਇਹੈ
ਸੁਭ ਕਰਮਨ ਤੇ ਕਬਹੂੰ ਨ ਟਰੋਂ ॥
ਨ ਡਰੋਂ ਅਰਿ ਸੋਂ ਜਬ ਜਾਇ ਲਰੋਂ ॥
ਨਿਸਚੈ ਕਰ ਅਪਨੀ ਜੀਤ ਕਰੋਂ ॥
ਅਰ ਸਿਖ ਹੌਂ ਅਪਨੇ ਹੀ ਮਨ ਕੋ
ਇਹ ਲਾਲਚ ਹਉ ਗੁਨ ਤਉ ਉਚਰੋਂ ॥
ਜਬੈ ਆਵ ਕੀ ਅਉਧ ਨਿਦਾਨ ਬਨੈ
ਅਤ ਹੀ ਰਨ ਮੈ ਤਬ ਜੂਝ ਮਰੋਂ ॥

ਖਗ (ਤਲਵਾਰ) ਟੁਕੜੇ ਕਰਦੀ ਹੈ ਦੁਸ਼ਟਾਂ ਦੇ, ਖਲ (ਮੂਰਖਾਂ) ਦੇ ਦਲਾਂ ਨੂੰ ਟੁਕੜੇ ਕਰਦੀ ਹੈ, ਰਣ (ਮੈਦਾਨੇ ਜੰਗ) ਨੂੰ ਅਤੀ ਸੁੰਦਰ ਬਣਾਂਦੀ ਹੈ, ਐਸ਼ੀ ਬਲਵਾਨ ਹੈ (ਬਰ ਬੰਡੰ)

ਹਥ ਦਾ ਦੰਡਣ ਵਾਲਾ ਸੋਟਾ ਹੈ ਜੋ ਟੁਟ ਨਹੀਂ ਸਕਦਾ, ਪਰਚੰਡ (ਬਹੁਤ ਰੋਸ਼ਨ) ਤੇਜ ਵਾਲੀ ਹੈ, ਇਸ ਦੀ ਚਮਕ ਸੂਰਜ ਦੀ ਪ੍ਰਭਤਾ ਨੂੰ ਮਾਤ ਕਰਦੀ ਹੈ।

ਸੰਤਾਂ ਨੂੰ ਸੁਖੀ ਕਰਨ ਵਾਲੀ ਤੇ ਦੁਰਮਤ ਦੇ ਦੂਰ ਕਰਨ ਵਾਲੀ ਹੈ, ਪਾਪਾਂ ਨੂੰ ਦੂਰ ਕਰਨ ਵਾਲੀ ਹੈ, ਹੇ ਤਲਵਾਰ ਮੈਂ ਤੇਰੀ ਸ਼ਰਣ ਹਾਂ।

ਹੇ ਸੰਘਾਰਨੀ ਸ਼ਕਤੀ, ਤਲਵਾਰ। ਤੂੰ ਹੀ ਜਗਤ ਦੇ ਕਰਨ ਵਾਲੀ, ਦੁਨੀਆਂ ਨੂੰ ਦੁਖਾਂ ਤੋਂ ਉਠਾਣ ਵਾਲੀ ਤੇ ਮੇਰੀ ਵੀ ਪਾਲਨਾ ਕਰਨ ਵਾਲੀ ਹੈਂ। ਹੇ ਤਲਵਾਰ, ਤੇਰੀ ਜੈ ਹੋਵੇ।

ਖਾਲਸੇ ਦੀ ਇਸ਼ਟ ਉਪਾਸ਼ਨਾ

ਸਦਾ ਜਗਦੀ ਹੋਈ ਜੋਤ (ਵਾਹਿਗੁਰੂ) ਨੂੰ ਜਪੇ ਦਿਨ ਰਾਤ, ਭਾਵ ਲਗਾਤਾਰ, ਤੇ ਉਸ ਇਕ ਤੋਂ ਬਿਨਾਂ ਮਨ ਹੋਰ ਕਿਸੇ ਤੇ ਜ਼ਰਾ ਭੀ (ਨੈਕ) ਨਾ ਲਿਆਵੇ।

ਉਸ ਦੇ ਪਰੇਮ ਤੇ ਪਰਤੀਤ (ਭਰੋਸੇ) ਵਿਚ ਪੂਰੀ ਤਰ੍ਹਾਂ ਸਜੇ (ਸੁਸ਼ੋਭਤ ਹੋਵੇ) ਤੇ ਵਰਤਾਂ, ਕਬਰਾਂ, ਮੜ੍ਹੀਆਂ, ਮਠਾਂ ਨੂੰ ਭੁਲਕੇ ਵੀ ਨ ਮੰਨੇ।

ਤੀਰਥਾਂ ਤੇ ਨ੍ਹਾਉਣ, ਦਾਨ, ਅਹਿੰਸਾ, ਦਇਆ, ਤਪਾਂ ਤੇ ਇੰਦ੍ਰਿਆਂ ਨੂੰ ਰੋਕਣ ਵਿਚ ਮੁਕਤੀ ਨਾ ਮੰਨੇ, ਉਸ ਏਕ ਬਿਨਾਂ ਹੋਰ ਕਿਸੇ ਇਕ ਨੂੰ ਇਸ਼ਟ ਵਰਗਾ ਨਾ ਪਛਾਣੇ।

ਜੇ ਹਿਰਦੇ ਵਿਚ ਪੂਰਨ ਜੋਤ ਵਾਹਿਗੁਰੂ ਦੀ ਜੋਤ ਜਗੇ ਤਾਂ ਉਸ ਨੂੰ ਖਾਲਸਾ ਸਮਝੋ ਬਿਲਕੁਲ ਨਿਰੋਲ ਖ਼ਾਲਸ (ਨਖ਼ਾਲਸ)

—ਖਾਲਸੇ ਦੀ ਉਮੰਗ—

ਹੇ ਸੰਘਾਰਨੀ ਸ਼ਕਤੀ ਤੇ ਕਰਨਹਾਰੇ ਮੈਨੂੰ ਇਹ ਬਰ (ਬਲ) ਦੇਹ ਕਿ ਚੰਗੇ ਕਰਮਾਂ ਤੋਂ ਮੈਂ ਕਦੇ ਨਾ ਡਰਾਂ।

ਮੈਂ ਦੁਸ਼ਮਨ ਤੋਂ ਨਾ ਡਰਾਂ ਜਦ ਜਾ ਕੇ ਉਨ੍ਹਾਂ ਨਾਲ ਲੜਾਂ ਤਾਂ ਮੈਨੂੰ ਆਪਣੀ ਜਿੱਤ ਵਿਚ ਨਿਸਚਾ ਰਹੇ ਤੇ ਜਿਤਾਂ।

ਅਤੇ ਆਪਣੇ ਮਨ ਨੂੰ ਹੀ ਸਿਖਿਆ ਦੇਵਾਂ, ਕਿ ਹੋਰ ਕੋਈ ਲਾਲਚ ਨਾ ਹੋਵੇ, ਤੇਰੇ ਗੁਣ ਉਚਾਰਨ ਦਾ ਹੀ ਇਹ ਲਾਲਚ ਹੋਵੇ।

ਤੇ ਜਦ ਉਮਰ ਦੀ ਮਿਆਦ ਪੁਗ ਜਾਏ ਤਾਂ ਅੰਤ ਦੇ ਮੈਦਾਨ ਜੰਗ ਵਿਚ ਲੜਦਾ ਹੀ ਮਰਾਂ।



**ਮਨੁੱਖ ਅਮੋਲਕ ਸਰੀਰ ਪਾ ਕੇ ਸਰੀਰ ਵਿਚ ਹੀ ਖੇਡਦਾ ਰਹਿੰਦਾ ਹੈ, ਤੇ ਹਉਮੈਂ ਵਿਚ ਮਸਤ ਉਸ ਨੂੰ ਵਿਸਾਰ ਦੇਂਦਾ ਹੈ ਜਿਸ ਦੀ ਉਹ ਅੰਸ਼ ਹੈ। ਇਉਂ ਆਪਣੇ ਅਸਲੇ ਨੂੰ ਪ੍ਰਾਪਤ ਨਾ ਹੋ ਕੇ ਸੰਸਾਰ ਭਵਜਲ ਤੋਂ ਪਾਰ ਨਹੀਂ ਹੁੰਦਾ, ਇਸੇ ਵਿਚ ਫਸਿਆ ਹੀ ਰਹਿੰਦਾ ਹੈ।**



ਵਾਰ ਮਾਝ ਕੀ ਤਥਾ ਸਲੋਕ ਮਹਲਾ ੧ ;

ਰਾਗ ਮਾਝ ਦੀ ਵਾਰ ਅਤੇ ਸਲੋਕ ਮਹਲੇ ਪਹਿਲੇ ਦੇ, ਭਾਵ ਸਲੋਕ ਤੇ ਨਾਲ ਵਾਰ ਦੀ ਸ਼ਕਲ ਵਿਚ ਪਉੜੀਆਂ ;

ਮਲਕ ਮੁਰੀਦ ਤਥਾ ਚੰਦ੍ਰਹੜਾ
ਸੋਹੀਆ ਕੀ ਧੁਨੀ ਗਾਵਣੀ

ਮਲਕ ਮੁਰੀਦ ਅਤੇ ਚੰਦਰਹੜਾ ਦੀ ਵਾਰ* ਢਾਡੀ ਗਾਉਂਦੇ ਹੁੰਦੇ ਸਨ, ਉਸ ਧੁਨੀ ਤੇ ਵਾਰ ਲਾਉਣੀ ਹੈ।

ੴ ਸਤਿਨਾਮ ਕਰਤਾ ਪੁਰਖ
ਗੁਰਪ੍ਰਸਾਦਿ ॥

ਮੂਲ ਮੰਤ੍ਰ ਦਾ ਸੰਖੇਪ ਰੂਪ : ਵਾਹਿਗੁਰੂ ਜੋ ਇਕ ਹੈ ਉਸ ਦਾ ਮੰਗਲਾਚਾਰ ਪਹਿਲੇ ਕੀਤਾ ਹੈ।

ਸਲੋਕ ਮਹਲਾ ੧

ਪਹਿਲੇ ਮਹਲੇ ਦਾ ਸਲੋਕ ਪਹਿਲੇ ਹੈ।

ਗੁਰ ਦਾਤਾ ਗੁਰੁ ਹਿਵੈ ਘਰੁ
ਗੁਰੁ ਦੀਪਕੁ ਤਿਹ ਲੋਇ ॥
ਅਮਰ ਪਦਾਰਥੁ ਨਾਨਕਾ
ਮਨਿ ਮਾਨਿਐ ਸੁਖੁ ਹੋਇ ॥੧॥

ਗੁਰੂ ਸਭ ਕੁਝ ਦੇਣ ਵਾਲਾ ਹੈ। ਉਹ ਹਿਵੈ ਘਰ (ਬਰਫ਼, ਠੰਢਕ, ਸ਼ਾਂਤੀ ਦਾ ਘਰ) ਹੈ, ਉਹ ਦੀਪਕ ਹੈ (ਚਾਨਣ ਦੇਣ ਵਾਲਾ) ਤਿੰਨਾਂ ਲੋਕਾਂ ਨੂੰ। ਹੇ ਨਾਨਕ, ਨਾਮ, ਜਿਹੜੀ ਅਮਰ ਵਸਤੂ ਹੈ, ਉਹਨੂੰ ਮਨ ਵਿਚ ਮੰਨੀਏ ਤੇ ਵਸਾਈਏ, ਤਾਂ ਸੁਖ ਹੁੰਦਾ ਹੈ।

---

* ਇਸ ਵਾਰ ਦੀ ਕਹਾਣੀ ਇਉਂ ਹੈ : ਮਲਕ ਜਾਤ ਦਾ ਮੁਰੀ ਖਾਂ ਅਤੇ ਸੋਹੀ ਜਾਤ ਦਾ ਚੰਦਰ ਹੜ ਅਕਬਰ ਬਾਦਸ਼ਾਹ ਦੇ ਦੋ ਵਡੇ ਸਰਦਾਰ ਸਨ। ਇਨ੍ਹਾਂ ਦੀ ਆਪਸ ਵਿਚ ਲਗਦੀ ਸੀ। ਇਕ ਵੇਰ ਬਾਦਸ਼ਾਹ ਨੇ ਮਲਕ ਨੂੰ ਕਾਬਲ ਦੀ ਮੁਹਿੰਮ ਤੇ ਭੇਜਿਆ ਜਿਸ ਨੇ ਵੈਰੀ ਨੂੰ ਤਾਂ ਜਿਤ ਲਿਆ ਪਰ ਅਮਨ ਦੀ ਬਹਾਲੀ ਵਿਚ ਢਿਲ ਪੈ ਗਈ। ਤਾਂ ਚੰਦਰ ਹੜਾ ਨੇ ਚੁਗਲੀ ਖਾਧੀ ਕਿ ਮਲਕ ਆਕੀ ਹੋਇਆ ਬੈਠਾ ਹੈ ਤੇ ਜਾਣ ਬੁਝ ਕੇ ਫ਼ਸਾਦਾਂ ਨੂੰ ਰਫ਼ਾ ਨਹੀਂ ਕਰਦਾ। ਤਾਂ ਸ਼ਾਹ ਨੇ ਚੰਦਰ ਹੜਾ ਨੂੰ ਭੇਜਿਆ ਕਿ ਉਹ ਮਲਕ ਨੂੰ ਸੋਧੇ। ਦੋਹਾਂ ਦੀ ਭਾਰੀ ਜੰਗ ਹੋਈ ਤੇ ਦੋਵੇਂ ਜੋਧੇ ਬੜੀ ਬਹਾਦਰੀ ਨਾਲ ਲੜਦੇ ਹੋਏ ਮਾਰੇ ਗਏ। ਢਾਢੀਆਂ ਨੇ ਇਸ ਜੰਗ ਦੇ ਵਿਰਤਾਂਤ ਦੀ ਵਾਰ ਜੋੜੀ ਤੇ ਗਾਵੀਂ। ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸੰਪਾਦ ਕਰਦਿਆਂ ਵੇਖਿਆ ਕਿ ਗੁਰੂ ਨਾਨਕ ਦੇਵ ਜੀ ਦੀ ਇਸ ਵਾਰ ਦਾ ਵਜ਼ਨ ਉਹੀ ਹੈ ਜੋ ਦੇਸ਼ ਵਿਚ ਪ੍ਰਚਲਤ ਮਲਕ ਮੁਰੀਦ ਵਾਲੀ ਵਾਰ ਦਾ ਹੈ। ਸੋ ਉਨ੍ਹਾਂ ਨੇ ਇਸ ਵਾਰ ਨੂੰ ਇਸ ਵਾਰ ਦੀ ਧਾਰਨਾਂ ਉਤੇ ਗਾਉਣ ਦਾ ਹੁਕਮ ਦਿਤਾ। ਸੰਗਤਾਂ ਵਿਚ ਵਾਰਾਂ ਨੂੰ ਨਿਯਤ ਧੁਨੀ ਤੇ ਗਾਉਣ ਦਾ ਰਵਾਜ ਛੇਵੇਂ ਪਾਤਸ਼ਾਹ ਨੇ ਬਹੁਤ ਪ੍ਰਚਲਤ ਕੀਤਾ। ਨਿਯਤ ਪੰਜਵੇਂ ਪਾਤਸ਼ਾਹ ਨੇ ਕੀਤਾ ਹੈ।

| ਮ: ੧ ॥ | ਪਹਿਲੇ ਮਹਲੇ ਦੀ ਪਉੜੀ ਹੈ, ਪਉੜੀ ਸ਼ਬਦ ਲਿਖਿਆ ਭਾਵੇਂ ਨਹੀਂ। |
|---|---|
| ਪਹਿਲੈ ਪਿਆਰਿ ਲਗਾ ਥਣ ਦੁਧਿ ॥<br>ਦੂਜੈ ਮਾਇ ਬਾਪ ਕੀ ਸੁਧਿ ॥<br>ਤੀਜੈ ਭਯਾ ਭਾਭੀ ਬੇਬ ॥<br>ਚਉਥੈ ਪਿਆਰਿ ਉਪੰਨੀ ਖੇਡ ॥<br>ਪੰਜਵੈ ਖਾਣ ਪੀਅਣ ਕੀ ਧਾਤੁ ॥<br>ਛਿਵੈ ਕਾਮੁ ਨ ਪੁਛੈ ਜਾਤਿ ॥<br>ਸਤਵੈ ਸੰਜਿ ਕੀਆ ਘਰਵਾਸੁ ॥<br>ਅਠਵੈ ਕ੍ਰੋਧੁ ਹੋਆ ਤਨ ਨਾਸੁ ॥<br>ਨਾਵੈ ਧਉਲੇ ਉਭੇ ਸਾਹ ॥<br>ਦਸਵੈ ਦਧਾ ਹੋਆ ਸੁਆਹ ॥<br>ਗਏ ਸਿਗੀਤ ਪੁਕਾਰੀ ਧਾਹ ॥<br>ਉਡਿਆ ਹੰਸੁ ਦਸਾਏ ਰਾਹ ॥ | ਮਨੁਖੀ ਜੀਵਨ ਦੇ ਦਸ ਪੜਾਂ ਗਿਣੇ ਹਨ ਤੇ ਹਰ ਪੜਾ ਦੀ ਮੁਖ ਰੁਚੀ ਇਉਂ ਦਸਦੇ ਹਨ :—<br>ਪਹਿਲੇ ਥਣ ਦੇ ਦੁਧ ਨਾਲ ਪਿਆਰ ਲਗਾ। ਦੂਜੇ ਪੜਾਅ ਵਿਚ ਮਾਂ ਬਾਪ ਦੀ ਸੁਧ ਅਥਵਾ ਪਛਾਣ ਆਈ। ਤੀਜੀ ਮੰਜ਼ਲ ਵਿਚ ਭਰਾ, ਭਰਜਾਈ ਤੇ ਬੇਬੇ (ਭੈਣ) ਦੀ ਸਮਝ ਆਈ, ਚੌਥੇ ਵਿਚ ਖੇਡ ਨਾਲ ਪਿਆਰ ਪਿਆ। ਪੰਜਵੇਂ ਖਾਣ ਪੀਣ ਵਲ ਧਾਤ (ਦੌੜ, ਰੁਚੀ) ਵਧੀ। ਛੇਵੇਂ ਵਿਸ਼ੇ ਭੋਗ ਦੀ ਕਾਮਨਾ ਜਾਗੀ ਤੇ ਜਾਤ ਕੁਜਾਤ ਵੀ ਨਾ ਵੇਖੀ। ਸਤਵੇਂ ਪੜਾਅ ਵਿਚ ਮਨੁਖ ਨੇ ਧਨ ਸੰਚੇ (ਇਕਠਾ) ਕੀਤਾ ਤੇ ਘਰ ਵਸਾਇਆ, ਮਕਾਨ ਬਣਾਇਆ। ਅਠਵੇਂ ਵਿਚ ਆਕੜ ਤੇ ਕ੍ਰੋਧ ਵਧੇ ਜਿਨ੍ਹਾਂ ਤਨ ਦਾ ਨਾਸ਼ ਕਰ ਦਿਤਾ। ਨਾਵੇਂ ਵਿਚ ਚਿਟੇ ਵਾਲ ਹੋ ਗਏ ਤੇ ਸਾਹ ਔਖੇ ਹੋ ਗਏ। ਦਸਵੇਂ ਪੜੌ ਵਿਚ ਮਰ ਗਿਆ ਤੇ ਸੜ ਕੇ ਸੁਆਹ ਹੋ ਗਿਆ। ਸੰਗੀ ਸਾਥੀ ਮਸਾਣਾਂ ਤਕ ਨਾਲ ਗਏ ਤੇ ਫਿਰ ਪੁਤਰਾਂ ਪੋਤਰਿਆਂ ਧਾਹ ਮਾਰੀ ਅੰਤਮ ਵਿਛੋੜੇ ਦੀ ਤੇ ਤੁਰ ਗਏ ਆਪੋ ਆਪਣੇ ਰਾਹ। ਜੀਵ ਉਡਿਆ ਤੇ ਜਮਦੂਤਾਂ ਤੋਂ ਪੁਛਦਾ ਹੈ ਕਿ ਮੈਂ ਹੁਣ ਕਿਹੜੇ ਰਾਹ ਜਾਣਾ ਹੈ। |
| ਆਇਆ ਗਇਆ ਮੁਇਆ ਨਾਉ ॥<br>ਪਿਛੈ ਪਤਲਿ ਸਦਿਹੁ ਕਾਵ ॥<br>ਨਾਨਕ ਮਨਮੁਖਿ ਅੰਧੁ ਪਿਆਰੁ ॥<br>ਬਾਝੁ ਗੁਰੂ ਡੁਬਾ ਸੰਸਾਰੁ ॥ ੨ ॥ | ਇਉਂ ਮਨੁਖ ਆਇਆ ਤੇ ਗਿਆ ਤੇ ਉਸ ਦਾ ਨਾਮ 'ਮਰ ਗਿਆ' ਹੋ ਗਿਆ। ਪਿਛੇ ਸਰਾਧਾ ਵਿਚ ਪਤਿਆਂ ਦੇ ਪਤਲਾਂ ਉਪਰ ਉਸ ਨਮਿਤ ਰੋਟੀ ਕੀਤੀ ਤੇ ਕਾਵਾਂ ਨੂੰ ਸਦ ਕੇ ਖੁਆਈ। ਇਹ ਮਨ ਪਿਛੇ ਚਲਣ ਵਾਲਿਆਂ ਦਾ ਜੀਵਨ ਹੈ ਜਿਨ੍ਹਾਂ ਦਾ ਪਿਆਰ ਅੰਧੇਰੇ (ਅਗਿਆਨ) ਨਾਲ ਹੈ। ਪ੍ਰਕਾਸ਼ ਕਰਨ ਵਾਲੇ ਗੁਰੂ ਤੋਂ ਬਿਨਾਂ ਸੰਸਾਰ ਡੁਬਾ ਹੈ, ਮਾਇਆ ਦੇ ਸਾਗਰ ਵਿਚ। |
| ਮ: ੧ | ਪਹਿਲੇ ਮਹਲੇ ਦੀ ਹੋਰ ਪਉੜੀ ਇਸੇ ਬਾਰੇ। |
| ਦਸ ਬਾਲਤਣਿ ਬੀਸ ਰਵਣਿ<br>ਤੀਸਾ ਕਾ ਸੁੰਦਰ ਕਹਾਵੈ ॥<br>ਚਾਲੀਸੀ ਪੁਰੁ ਹੋਇ ਪਚਾਸੀ ਪਗੁ ਖਿਸੈ<br>ਸਠੀ ਕੇ ਬੋਢੇਪਾ ਆਵੈ ॥<br>ਸਤਰਿ ਕਾ ਮਤਿਹੀਣੁ<br>ਅਸੀਹਾਂ ਕਾ ਵਿਉਹਾਰ ਨ ਪਾਵੈ ॥<br>ਨਵੈ ਕਾ ਸਿਹਜਾਸਣੀ<br>ਮੂਲਿ ਨ ਜਾਣੈ ਅਪਬਲੁ ॥<br>ਢੰਢੋਲਿਮੁ ਢੂਢਿਮੁ ਡਿਠੁ ਮੈ<br>ਨਾਨਕ ਜਗੁ ਧੂਏ ਕਾ ਧਵਲਹਰੁ ॥ ੩ ॥ | ਉਮਰ ਦੇ ਲਿਹਾਜ਼ ਨਾਲ ਮਨੁਖੀ ਸਰੀਰ ਦੀ ਪ੍ਰਗਤੀ ਗਿਣਦੇ ਹਨ ਕਿ ਦਸਾਂ ਵਰਸ਼ਾਂ ਤਕ ਬਚਪਣ ਹੁੰਦਾ ਹੈ, ਬੀਸ਼ਾਂ ਤੇ ਜਵਾਨੀ, ਤੀਸ਼ਾਂ ਤਕ ਸੁੰਦਰਤਾ ਵਧਦੀ ਹੈ, ਚਾਲੀ ਬਰਸਾਂ ਤਕ ਸਰੀਰ ਭਰਦਾ ਹੈ, ਪੰਜਾਹਾਂ ਤੇ ਪੈਰ ਪਿਛੇ ਖਿਸਕਦਾ ਹੈ ਤੇ ਸਠਾਂ ਤੇ ਬੁਢੇਪਾ ਆ ਜਾਂਦਾ ਹੈ। ਸਤਰਾਂ ਤੇ ਪੁਜਦਾ ਹੈ ਤਾਂ ਸੱਤਰਿਆ ਬੱਹਤਰਿਆ ਮਤਹੀਣ ਕਹਾਉਂਦਾ ਤੇ ਅੱਸੀਆਂ ਦਾ ਹੋ ਕੇ ਕਿਸੇ ਕਾਰ ਵਿਹਾਰ ਜੋਗਾ ਨਹੀਂ ਰਹਿੰਦਾ। ਨੱਬਿਆਂ ਦਾ ਸਦਾ ਸੇਜਾ (ਮੰਜਾ ਬਿਸਤਰਾ) ਤੇ ਆਸਨ ਲਾਉਣ ਵਾਲਾ ਹੋ ਜਾਂਦਾ ਹੈ ਤੇ ਆਪਣੇ ਬੱਲ ਦੇ ਅੰਤ ਹੋਣ (ਮੌਤ : ਅਪਬਲੁ) ਨੂੰ ਬਿਲਕੁਲ ਨਹੀਂ ਜਾਣਦਾ ਜੋ ੧੦੦ ਦੇ ਏੜ ਗੇੜ ਵਿਚ ਆਣੀ ਹੈ। ਹੇ ਨਾਨਕ, ਮੈਂ ਬਹੁਤ ਢੂੰਡਿਆ ਢੰਢੋਲਿਆ ਹੈ ਤੇ ਮੈਂ ਵੇਖਿਆ ਹੈ ਕਿ ਇਹ ਜਗ ਧੂੰਏ ਦਾ ਧੌਲਰ (ਮੰਦਰ) ਹੈ, ਨਿਗਰ ਨਹੀਂ, ਚਿਰ-ਰਹਿਣਾ ਨਹੀਂ। |

ਪਉੜੀ

ਤੂੰ ਕਰਤਾ ਪੁਰਖੁ ਅਗੰਮੁ ਹੈ
ਆਪਿ ਸ੍ਰਿਸਟਿ ਉਪਾਤੀ ॥
ਰੰਗ ਪਰੰਗ ਉਪਾਰਜਨਾ
ਬਹੁ ਬਹੁ ਬਿਧਿ ਭਾਤੀ ॥
ਤੂੰ ਜਾਣਹਿ ਜਿਨਿ ਉਪਾਈਐ
ਸਭੁ ਖੇਲੁ ਤੁਮਾਤੀ ॥
ਇਕਿ ਆਵਹਿ ਇਕਿ ਜਾਹਿ ਉਠਿ
ਬਿਨੁ ਨਾਵੈ ਮਰਿ ਜਾਤੀ ॥

ਤੂੰ ਕਰਤਾ (ਕਰਨ ਵਾਲਾ) ਪੁਰਖ (ਹੋਂਦ ਵਾਲਾ) ਹੈਂ ਅਪਹੁੰਚ ਹੈ, ਤੂੰ ਆਪੇ ਸ੍ਰਿਸ਼ਟੀ ਉਪਾਈ ਹੈ । ਤੇ ਰੰਗ ਬਰੰਗ ਦੀ ਤੇ ਕਈ ਕਈ ਭਾਤ ਦੀ, ਬਹੁਤ ਬਿਧਾਂ ਕਰ ਕੇ ਉਪਾਈ ਹੈ। ਜਿਨ੍ਹੇ ਇਹ ਉਪਾਈ ਹੈ ਤੂੰ ਹੀ ਸਭ ਕੁਝ ਜਾਣਦਾ ਹੈ, ਇਹ ਸਭ ਤੇਰਾ ਹੀ ਖੇਲ ਹੈ। ਕਈ ਆਉਂਦੇ ਹਨ ਤੇ ਕਈ ਉਠ ਜਾਂਦੇ ਹਨ, ਪਰ ਨਾਮ ਜਪੇ ਬਿਨਾਂ ਸਭ ਮਰ ਜਾਂਦੇ ਹਨ ।

ਗੁਰਮੁਖਿ ਰੰਗਿ ਚਲੂਲਿਆ
ਰੰਗਿ ਹਰਿਰੰਗ ਰਾਤੀ ॥
ਸੋ ਸੇਵਹੁ ਸਤਿ ਨਿਰੰਜਨੋ
ਹਰਿ ਪੁਰਖੁ ਬਿਧਾਤੀ ॥
ਤੂੰ ਆਪੇ ਆਪਿ ਸੁਜਾਣੁ ਹੈ
ਵਡ ਪੁਰਖੁ ਵਡਾਤੀ ॥
ਜੋ ਮਨਿ ਚਿਤਿ ਤੁਧ ਧਿਆਇਦੇ
ਮੇਰੇ ਸਚਿਆ ਬਲਿ ਬਲਿ ਹਉ
ਤਿਨ ਜਾਤੀ ॥ ੧ ॥

ਗੁਰਮੁਖਾਂ, ਜਿਨ੍ਹਾਂ ਨੂੰ ਲਾਲਾ ਫੁਲ ਵਰਗਾ ਗੂੜ੍ਹਾ ਲਾਲ ਰੰਗ ਚੜ੍ਹਿਆ ਹੋਇਆ ਹੈ ਹਰੀ ਦਾ ਰੰਗ, ਉਹ ਹਰੀ ਰੰਗ ਵਿਚ ਰਤੇ ਹੋਏ (ਲੀਨ) ਹਨ। ਉਹੋ ਹੀ ਸਦਾ ਸਥਿਰ, ਮਾਇਆ ਤੋਂ ਰਹਿਤ, ਹਰ ਥਾਂ ਰਮੇ ਹੋਏ, ਹੋਂਦ ਵਾਲੀ ਹਸਤੀ, ਜੋ ਸਭ ਬਿਧਾਂ ਬਣਾ ਰਹੀ ਹੈ, ਨੂੰ ਸਿਮਰਦੇ ਹਨ। ਤੂੰ ਆਪੇ ਹੋਇਆ ਹੈਂ, ਆਪ ਸਭ ਕੁਝ ਜਾਣਦਾ ਹੈਂ, ਵੱਡਿਆਂ ਤੋਂ ਵੱਡਾ ਪੁਰਖ ਹੈਂ। ਜਿਹੜੇ ਮਨ ਵਿਚ ਤੇਰਾ ਧਿਆਨ ਧਰਦੇ ਹਨ ਤੇ ਚਿਤ ਵਿਚ ਚਿਤਾਰਦੇ ਹਨ, ਹੇ ਮੇਰੇ ਸਦਾ ਰਹਿਣ ਵਾਲੇ ਸਾਹਿਬਾ, ਮੈਂ ਉਹਨਾਂ ਤੋਂ ਬਲਿਹਾਰ ੨ ਹੋ ਜਾਂਦਾ ਹਾਂ।

ਜੀਉ ਪਾਇ ਤਨੁ ਸਾਜਿਆ
ਰਖਿਆ ਬਣਤ ਬਣਾਇ ॥
ਅਖੀ ਦੇਖੈ ਜਿਹਵਾ ਬੋਲੈ
ਕੰਨੀ ਸੁਰਤਿ ਸਮਾਇ ॥
ਪੈਰੀ ਚਲੈ ਹਥੀ ਕਰਣਾ
ਦਿਤਾ ਪੈਨੈ ਖਾਇ ॥
ਜਿਨਿ ਰਚਿ ਰਚਿਆ ਤਿਸਹਿ ਨ ਜਾਣੈ
ਅੰਧਾ ਅੰਧੁ ਕਮਾਇ ॥
ਜਾ ਭਜੈ ਤਾ ਠੀਕਰੁ ਹੋਵੈ
ਘਾੜਤ ਘੜੀ ਨ ਜਾਇ ॥
ਨਾਨਕ ਗੁਰ ਬਿਨੁ ਨਾਹਿ ਪਤਿ
ਪਤਿ ਵਿਣੁ ਪਾਰਿ ਨ ਪਾਇ ॥੧॥

ਕਰਤਾਰ ਨੇ ਮਨੁਖ ਦੇ ਤਨ ਨੂੰ ਬਣਾ ਕੇ ਉਸ ਵਿਚ ਜਾਨ ਪਾਈ ਤੇ ਐਸੀ ਬਣਤ ਬਣਾਈ ਕਿ ਅਖਾਂ ਨਾਲ ਦੇਖਦਾ ਹੈ, ਜਿਹਵਾ ਨਾਲ ਬੋਲਦਾ ਹੈ, ਕੰਨਾਂ ਨਾਲ ਸੁਨਣ ਦੀ ਸੁਰਤੀ ਰਖਦਾ ਹੈ, ਪੈਰਾਂ ਨਾਲ ਚਲਦਾ ਤੇ ਹਥਾਂ ਨਾਲ ਕੰਮ ਕਰਦਾ ਹੈ। ਇਉਂ ਉਸੇ ਦਾ ਦਿਤਾ ਖਾਂਦਾ, ਪੀਂਦਾ ਤੇ ਪਹਿਨਦਾ ਹੈ। ਪਰ ਜਿਸ ਨੇ ਇਹ ਘਾੜਤ ਘੜੀ ਹੈ, ਉਸ ਨੂੰ ਮਨੁਖ ਜਾਣਦਾ ਨਹੀਂ, ਇਉਂ ਅੰਨ੍ਹਾਂ (ਅਗਿਆਨੀ) ਹਉਮੈ ਦੇ ਅਗਿਆਨ ਵਿਚ ਕਰਮ ਕਰਦਾ ਹੈ ਤੇ ਇਹ ਨਹੀਂ ਸੋਚਦਾ ਕਿ ਜਦ ਇਹ ਸਰੀਰ ਰੂਪ ਠੀਕਰ ਭਜਗਾ ਤਾਂ ਫਿਰ ਇਹ ਜੀਊਂਦਾ ਤਨ ਨਹੀਂ ਬਣ ਸਕੇਗਾ। ਹੇ ਨਾਨਕ, ਗੁਰੂ ਬਿਨਾਂ ਪਤ (ਆਤਮ ਗਿਆਨ ਦਾ ਗੌਰਵ) ਨਹੀਂ ਤੇ ਇਸ ਬਿਨਾਂ ਸੰਸਾਰ ਭਵਜਲ ਤੋਂ ਪਾਰ ਨਹੀਂ ਹੋ ਸਕੀਦਾ।



# ਸ਼ਹੀਦ ਭਾਈ ਲਛਮਣ ਸਿੰਘ ਜੀ ਧਾਰੋਵਾਲੀ



(੨)

ਪਿਛਲੇ ਮਹੀਨੇ ਦੇ ਪਰਚੇ ਪੰਨਾ ੩੯ ਤੇ ਅਸਾਂ ਸ: ਰਾਜਿੰਦਰ ਸਿੰਘ ਬਭਨਾੜ ਵਾਲਿਆਂ ਦੀ ਫ਼ੁਰਮਾਇਸ਼ ਪੁਰ ਨਨਕਾਣੇ ਸਾਹਿਬ ਦੇ ਸ਼ਹੀਦੀ ਜਥੇ ਦੇ ਜਥੇਦਾਰ, ਭਾਈ ਲਛਮਣ ਸਿੰਘ ਸ਼ਹੀਦ ਧਾਰੋਵਾਲੀ ਦਾ ਜੀਵਨ ਵਿਰਤਾਂਤ ਆਰੰਭਿਆ ਸੀ। ਬਚਪਨ ਦਾ ਉਲੇਖ ਕਰ-ਦਿਆਂ ਲਿਖਿਆ ਸੀ ਕਿ ਉਨ੍ਹਾਂ ਦਾ ਸਰੀਰ ਬੜਾ ਤਕੜਾ ਤੇ ਸੁਭਾ ਅਥਰਾ ਸੀ ਅਤੇ ਉਨ੍ਹਾਂ ਦਾ ਖ਼ੂਨ ਇਤਨਾ ਕੌੜਾ ਸੀ ਕਿ ਭੂੰਡ, ਅਠੂੰਹੇ, ਸੱਪ ਆਦਿ ਨੂੰ ਹਥਾਂ ਵਿਚ ਫੜ ਕੇ ਮਲ ਦੇਂਦੇ ਸਨ। ਇਸ ਸ਼ਬਦ ਵਿਚ ਇਕ ਉਡਣੇ ਸੱਪ, ਜਿਸ ਦੀ ਡੇਹਬ ਆਲੇ ਦੁਆਲੇ ਫੈਲੀ ਹੋਈ ਸੀ ਦਾ ਜ਼ਿਕਰ ਵੀ ਕੀਤਾ ਸੀ, ਜਿਸ ਨੂੰ ਆਪ ਨੇ ਛਾਪੇ ਨਾਲ ਝੱਪ ਲਿਆ ਤੇ ਛਿਤਰ ਨਾਲ ਮਾਰ ਕੇ ਲੋਕਾਂ ਦਾ ਕਲੇਸ਼ ਨਵਿਰਤ ਕੀਤਾ। ਹੁਣ ਅਗੇ ਚਲਦੇ ਹਾਂ।

ਉਹਨਾਂ ਦਾ ਪਿਤਾ ਉਹਨਾਂ ਨੂੰ ਬਹੁਤ ਮਨ੍ਹਾਂ ਕਰਿਆ ਕਰਦਾ ਸੀ ਕਿ ਤੂੰ ਬਦ ਬਲਾਈਆਂ ਨਾ ਫੜਿਆ ਕਰ ਤੇ ਲੋਕਾਂ ਨੂੰ ਨਾ ਡਰਾਇਆ ਚਿਚਲਾਇਆ ਕਰ ਪਰ ਉਹ ਨਿੱਤ ਹੀ ਕੋਈ ਨਾ ਕੋਈ ਉਲਾਂਭਾ ਦੁਆ ਹੀ ਦੇਂਦੇ ਸਨ। ਇਕ ਦਿਨ ਪਿਤਾ ਨੇ ਤੂਤ ਦੀਆਂ ਛਮਕਾਂ ਨਾਲ ਬੁਰਾ ਮਾਰਿਆ ਤਾਂ ਅਗੋਂ ਅਜਿਹਾ ਨਾ ਕਰਨ ਦਾ ਇਕਰਾਰ ਕੀਤਾ। ਉਸੇ ਵੇਲੇ ਆਪ ਦੀਆਂ ਕੱਛਾਂ ਵਿਚੋਂ ਪੰਜ ਛੇ ਸਾਹਨੇ ਡਿਗ ਕੇ ਦੌੜ ਗਏ।

ਜਵਾਨ ਹੋਏ, ਤਾਂ ਕੁਸ਼ਤੀ ਦਾ ਸ਼ੌਕ ਲਗਾ। ਇਸ ਵਿਚ ਏਡੇ ਤਕੜੇ ਹੋਏ ਕਿ ਦੋ ਦੋ ਆਦਮੀਆਂ ਪੁਰ ਭਾਰੂ ਹੋ ਜਾਣਾ ਕਰਨਾ। ਇਕ ਵਾਰ ਕਿਤੋਂ ਬਾਹਰੋਂ ਆਉਂਦਿਆਂ ਨਿਜ਼ਾਮਪੁਰ ਚੇਲੇ ਵਾਲੇ ਅਖਾੜੇ ਵਿਚ ਨਿਕਲ ਕੇ ਕੁਸ਼ਤੀ ਘੁਲਣ ਲਗੇ ਤਾਂ ਕਿਸੇ ਦਾ ਜਾਂਘੀਆ ਹੀ ਮੇਚ ਨਾ ਆਵੇ। ਸਰੀਰ ਭਾਰਾ ਤੇ ਤਾਕਤਵਰ ਸੀ। ਕੌਡੀ ਵਿਚ ਚਹੁੰ ਬੰਦਿਆਂ ਨੂੰ ਭੁਆ ਭੁਆ ਸੁਟਣਾ। ਨੇਜ਼ੇਬਾਜ਼ੀ ਤੇ ਘੋੜ ਸੁਆਰੀ ਵਿਚ ਬਾਰ ਦੀਆਂ ਮੇਲਾ ਮੰਡੀਆਂ ਵਿਚ ਇਕ ਨੰਬਰ ਦਾ ਇਨਾਮ ਲਿਆ ਕਰਨਾ। ਡਰ ਤਾਂ ਆਪ ਦੇ ਨੇੜੇ ਨਹੀਂ ਆਉਂਦਾ ਸੀ। ਆਪ ਦੇ ਵੱਡੇ ਭਰਾ ਦੀ ਇਕ ਛਿਪਰੀ ਮਹਿੰ ਬਹੁਤ ਮਾਰਦੀ। ਇਕ ਦਿਨ ਪੜ੍ਹੇ ਵਿਚ ਬੈਠਿਆਂ ਕਹਿਣ ਲਗੇ, ਤਾਂ ਜਾਣਾਂ, ਮੈਨੂੰ ਭੀ ਮਾਰ ਕੇ ਦਸੇ। ਸੁਭਾਵਕ ਉਸੇ ਵੇਲੇ ਮਾਲ ਛਿੜਿਆ ਜਾ ਰਿਹਾ ਸੀ ਤੇ ਉਹ ਮਰੀਂਕਣ ਮੱਝ ਵੀ ਵਿਚ ਸੀ। ਵਾਂਘੜਾਂ ਨੇ ਕਿਹਾ, ਲਓ ਜੀ ਹੋਵੇ ਅਗੇ, ਔਹ ਜਾਂਦੀ ਜੇ ਮੱਝ। ਸੋਟਾ ਫੜ ਕੇ ਮਹਿੰ ਨੂੰ ਵੰਗਾ-ਰਿਆ ਤੇ ਉਹ ਨਾਹਰੀ ਕਢ ਕੇ ਏਹਨਾਂ ਵਲ ਵਗੀ। ਭਰਾ ਨੇ ਦੂਰੋਂ ਕਿਹਾ, ਸੋਟਾ ਮਾਰ ਕੇ ਮੱਝ ਮਾਰਨ ਦਾ ਕਰਾਰ ਨਹੀਂ। ਸੋਟਿਓਂ ਬਿਨਾਂ ਮੁਕਾਬਲਾ ਕਰ। ਆਪ ਨੂੰ ਪੁਠੇ ਪੈਰੀ ਦੌੜਨ ਦੀ ਵਾਹਵਾ ਮਹਾਰਤ ਸੀ, ਪਿਛਲੀ ਪੈਰੀਂ ਦੌੜੀ ਗਏ ਤੇ ਮੱਝ ਦਾ ਪਹਿਲਾ ਜੋਸ਼ ਮੱਠਾ ਪਾ ਦਿਤਾ। ਜਦ ਨੇੜੇ ਆਕੇ ਮਾਰਨ ਲਗੀ ਤਾਂ ਸਿੰਗਾਂ ਨੂੰ ਹੱਥ ਪਾ ਕੇ ਪਿਠ ਤੇ ਚੜ੍ਹ ਗਏ। ਮਹਿੰ ਬਥੇਰਾ ਭੁੜਕੀ ਤੇ ਦੌੜੀ ਪਰ ਆਪ ਭੁੰਜੇ ਨਾ ਡਿਗੇ। ਮਹਿੰ ਦੀ ਚਮਕ ਮੱਠੀ ਪਈ ਤਾਂ ਥਲੇ ਉਤਰੇ ਤੇ ਭਰਾ ਨੇ ਖੁਸ਼ ਹੋ ਕੇ ਪੰਜ ਸੇਰ ਘਿਉ ਇਨਾਮ ਦਿਤਾ।

ਏਡੇ ਚੰਗੇ ਘੋੜ ਸਵਾਰ ਸਨ ਕਿ ਭਜੀ ਜਾਂਦੀ ਘੋੜੀ ਉਤੇ ਆਪਣੇ ਦੋਵੇਂ ਕੰਨ ਹਥਾਂ ਨਾਲ ਫੜ ਕੇ ਛਾਲ ਮਾਰ ਕੇ ਸਵਾਰ ਹੋ ਜਾਣਾ। ਦਸ ਫੁਟ ਉਚੀ ਕੰਧ ਤੇ ਛਿਤਰ ਰਖ ਕੇ, ਦੂਰੋਂ ਭੱਜ ਕੇ ਆਣ ਕੇ ਹੰਭਲਾ ਮਾਰ ਕੇ ਪੈਰ ਨਾਲ ਛਿਤਰ ਥਲੇ ਲਾਹ ਦਿਆ ਕਰਨਾ। ਭਜਣਾ ਤੇ ਘੋੜ ਸੁਆਰ ਨੂੰ ਵੀ ਫੜਾਈ ਨਾ ਦੇਣੀ। ੧੫ ਹਥ ਲੰਮੀ ਛਾਲ ਮਾਰਨੀ, ਭਜੀ ਜਾਂਦੀ ਡਾਚੀ ਦੀ ਪੂਛ

ਫੜ ਕੇ ਉਪਰ ਚੜ੍ਹ ਜਾਣਾ।

ਬੜਾ ਖੁਲ੍ਹਾ ਦਾਨੀ ਸੁਭਾ ਸੀ। ਪਿੰਡ ਵਿਚ ਬਾਜ਼ੀਗਰਾਂ ਦੇ ਡੇਰੇ ਉਤਰਨੇ ਤੇ ਸਤ ਸਤ ਅਠ ਅਠ ਦਿਨ ਰਖ ਕੇ ਇਕਲਿਆਂ ਰਸਤਾਂ ਦੇਣੀਆਂ, ਮੰਗਤਿਆਂ ਮਿਰਾਸੀਆਂ ਨੂੰ ਉਨ੍ਹਾਂ ਦਿਨਾਂ ਵਿਚ, ਜਦ ਦਮੜੀਆਂ ਚਲਦੀਆਂ ਸਨ, ਦੋ ਦੋ ਤਿੰਨ ਤਿੰਨ ਰੁਪੈ ਦੇ ਕੇ ਖੁਸ਼ ਕਰ ਦੇਣਾ। ਖੁਲ੍ਹੇ ਸਰੀਰ ਵਾਲੇ ਨੌਜਵਾਨਾਂ ਨੂੰ ਘਿਉ ਬਦਾਮ ਖੁਆਣੇ ਤੇ ਪਾਲ ਕੇ ਤਕੜਿਆਂ ਕਰਨਾ। ਇਕ ਮੁੰਡੇ ਕੇਸਰ ਸਿੰਘ ਨੂੰ ਡੇਢ ਸੌ ਰੁਪੈ ਦੇ ਬਦਾਮ ਤੇ ਘਿਉ ਖੁਆ ਕੇ (ਉਦੋਂ ਘਿਉ ੪ ਆਨੇ ਸੇਰ ਤੇ ਇਸੇ ਭਾ ਬਦਾਮ ਹੁੰਦੇ ਸਨ) ਲਾਗੇ ਬੰਨੇ ਦੇ ਸਭ ਗਭਰੂਆਂ ਨੂੰ ਢੁਆ ਦਿਤਾ। ਕਿਸੇ ਨੂੰ ਧੀ ਦਾ ਪੈਸਾ ਨਾ ਲੈਣ ਦੇਣਾ, ਖੂੰਡਾ ਫੜ ਕੇ ਖੜੋ ਜਾਣਾ ਤੇ ਲਲਕਾਰ ਕੇ ਆਖਣਾ ਕਿ ਕੁੜੀ-ਵੇਚ ਨੂੰ ਪਿੰਡੋਂ ਕਢ ਕੇ ਛਡਣਾ ਹੈ।

ਆਪ ਦਾ ਕਦ ਛੇ ਫੁਟ, ਸਰੀਰ ਭਾਰਾ ਤੇ ਕਮਾਇਆ, ਭਾਰ ਦੋ ਮਣ ਪੈਂਤੀ ਸੇਰ, ਰੰਗ ਕਣਕ ਭਿੰਨਾ, ਮੱਥਾ ਚੌੜਾ, ਅੱਖਾਂ ਮੋਟੀਆਂ, ਦਾਹੜਾ ਭਾਰਾ ਤੇ ਛਲੇਦਾਰ। ਖੁਰਾਕ ਤਕੜੀ ਸੀ, ਚਾਰ ਚਾਰ ਸੇਰ ਸ਼ਹਾਂ ਪ੍ਰਸ਼ਾਦ ਛਕ ਜਾਣਾ, ਸੋਲਾਂ ਸੋਲਾਂ ਪੋਨੇ ਗੰਨੇ ਚੂਪ ਜਾਣੇ, ਤੀਹ ਤੀਹ ਸ਼ਕਈ ਦੀਆਂ ਛਲੀਆਂ ਦੇ ਦਾਣੇ ਭੁੰਨਾ ਕੇ ਖਾ ਜਾਣੇ ਤੇ ਫਿਰ ਰੋਜ਼ ਵਾਂਗ ਰੋਟੀ ਭੀ ਖਾ ਲੈਣੀ। ਤੇ ਸਜਣਾਂ ਨੂੰ ਖੁਆਣਾ ਭੀ ਖੂਬ। ਇਕ ਵੇਰ ਜਲੇਬੀਆਂ ਨਿਕਲਦੀਆਂ ਵੇਖ ਕੇ ਸਿੰਘਾਂ ਨੇ ਵੰਗਾਰਿਆ ਕਿ ਸਾਨੂੰ ਏਹਨਾਂ ਨਾਲ ਰਜਾਓ। ਤਾਂ ਚਾਰ ਪ੍ਰਾਤਾਂ ਜਲੇਬ ਖਰੀਦ ਕੇ ਸਭ ਨੂੰ ਬਸ ਬਸ ਕਰਾ ਕੇ ਛਡਿਆ। ਇਉਂ ਖਾਣ ਖੁਆਣ ਦੀਆਂ ਆਪ ਦੀਆਂ ਕਈ ਕਹਾਣੀਆਂ ਮਸ਼ਹੂਰ ਸਨ।

ਜਦ ਜੁਆਨ ਹੋ ਗਏ, ਤਾਂ ਆਪ ਦੀ ਸ਼ਾਦੀ ਭਾਈ ਬੁਧ ਸਿੰਘ ਦੀ ਸਪੁਤਰੀ ਬੀਬੀ ਇੰਦਰ ਕੌਰ ਨਾਲ ਹਾੜ ੭ ਸੰਮਤ ੧੯੫੮ ਮੁਤਾਬਕ ਸੰਨ ੧੯੦੧ ਨੂੰ ਬੰਡਾਲਾ ਚਕ ੬੪ ਵਿਚ ਹੋ ਗਈ। ੭ ਪੋਹ ਸੰਮਤ ਸੰਮਤ ੧੯੬੫ ਬਿ: ਨੂੰ ਆਪ ਦੇ ਘਰ ਭੁਜੰਗੀ ਹਰਬੰਸ ਸਿੰਘ ਦਾ ਜਨਮ ਹੋਇਆ ਜੋ ਅਠ ਮਹੀਨੇ ਦਾ ਹੋ ਕੇ ਗੁਜ਼ਰ ਗਿਆ ਅਤੇ ਉਸ ਦੇ ਪਿਛੋਂ ਮੁੜ ਕੋਈ ਸੰਤਾਨ ਨਾ ਹੋਈ।

ਵਾਹੀ ਜੋਤੀ ਦੇ ਕੰਮ ਤੋਂ ਵੇਹਲੇ ਹੋ ਕੇ ਬਜਾਜ਼ੀ ਦੀ ਦੁਕਾਨ ਪਾਈ। ਕੰਮ ਨਾ ਚਲਿਆ ਤਾਂ ਘੋੜਿਆਂ ਤੇ ਊਠਾਂ ਦਾ ਵਪਾਰ ਸ਼ੁਰੂ ਕੀਤਾ ਪਰ ਇਹ ਵੀ ਅਧੂਰਾ ਛਡ ਕੇ ਕਪਾਹ ਖਰੀਦਣ ਵੇਚਣ ਦਾ ਕੰਮ ਕੀਤਾ ਜਿਸ ਤੋਂ ਬਹੁਤ ਮੁਨਾਫਾ ਹੋਇਆ ਜੋ ਧਰਮ ਅਰਥ ਹੀ ਖਰਚ ਖਰਚਾ ਛਡਿਆ।

## ਸਿਖੀ ਪ੍ਰਚਾਰ ਦੀ ਲਗਨ

ਆਪ ਦੇ ਨਗਰ ਧਾਰੋਵਾਲੀ ਵਿਚ ਨੰਬਰਦਾਰ ਦੀ ਹਵੇਲੀ ਵਿਚ ਇਕ ਕ੍ਰਿਸਚਨ ਸਕੂਲ ਚਲਦਾ ਹੁੰਦਾ ਸੀ ਜਿਸ ਵਿਚ ਪਿੰਡ ਦੇ ਲੜਕੇ ਤੇ ਲੜਕੀਆਂ ਪੜ੍ਹਦੀਆਂ ਸਨ। ਗੁਰਦੁਆਰਾ ਬੰਦ ਪਿਆ ਸੀ। ਆਪ ਨੂੰ ਬਹੁਤ ਤਮਕ ਲਗੀ। ਆਪ ਦੇ ਮਿਤਰ, ਭਾਈ ਟਹਿਲ ਸਿੰਘ ਝਬਾਲ ਵਾਲੇ ਤਰਨ ਤਾਰਨ ਦੇ ਖਾਲਸਾ ਪ੍ਰਚਾਰਕ ਵਿਦਿਆਲਾ ਵਿਚ ਗੁਰਮਤ ਵਿਦਿਆ ਪੜ੍ਹਦੇ ਹੁੰਦੇ ਸਨ। ਆਪ ਨੇ ਉਹਨਾਂ ਨਾਲ ਗਲ ਕੀਤੀ ਤੇ ਪਿੰਡ ਲੈ ਆਂਦਾ। ਉਨ੍ਹਾਂ ਨੂੰ ਪੜ੍ਹਨਾ ਛਡਾ ਕੇ ਪ੍ਰਚਾਰ ਵਲ ਲਾ ਲਿਆ। ਭਾਈ ਟਹਿਲ ਸਿੰਘ ਨਾਲ ਰਲ ਕੇ ਉਹਨਾਂ ਪਹਿਲੇ ਪਿੰਡ ਦਾ ਗੁਰਦੁਆਰਾ ਖੁਲ੍ਹਾਇਆ ਜੋ ਬੰਦ ਪਿਆ ਸੀ। ਉਥੇ ਬੜੇ ਨਾਲ ਜੋਟੀਆਂ ਦੇ ਸ਼ਬਦ ਤੇ ਕੀਰਤਨ ਆਰੰਭ ਕੀਤਾ। ਗੁਰਮਤ ਦਾ ਪ੍ਰਚਾਰ, ਸ਼ਰਾਬ ਛੁਡਾਣ, ਝਗੜੇ ਮਿਟਾਣ ਦਾ ਕੰਮ ਸ਼ੁਰੂ ਕਰ ਦਿਤਾ। ਆਪ ਦੇ ਪਿਆਰ ਵਾਲੇ ਸੁਭਾ ਸਦਕਾ ਪ੍ਰਚਾਰ ਖੂਬ ਚਲਿਆ। ਫਿਰ ਆਪ ਨੇ ਪਿੰਡਾਂ ਵਿਚੋਂ ਲੋਕ ਦੀਵਾਨਾਂ ਤੇ ਲੈ ਲੈ ਜਾਣੇ। ਇਉਂ ਲੋਕਾਂ ਵਿਚ ਗੁਰਮਤ ਨਾਲ ਪਿਆਰ ਜਾਗ ਪਿਆ। ਏਹਨਾਂ ਆਪਣੀ ਸਪਤਨੀ ਦੇ ਕੰਨਾਂ ਵਿਚੋਂ ਵਾਲੀਆਂ ਲੁਹਾ ਦਿਤੀਆਂ ਤੇ ਭੁਜੰਗਣ ਆਸ਼ਰਮ ਫੇਰੋਂ ਵਿਚ ਪੜ੍ਹਨੇ ਪਾ ਦਿਤਾ।

ਫਿਰ ਆਪਣੇ ਨਗਰ ਇਕ ਭਾਰਾ ਦੀਵਾਨ ੧੦੦੦) ਉਗ੍ਰਾਹੀ ਕਰ ਕੇ ਕਰਾਇਆ। ਫਿਰ ਇਕ ਖਾਲਸਾ ਪ੍ਰਾਇਮਰੀ ਸਕੂਲ ਜਾਰੀ ਕਰ ਦਿਤਾ। ਤੇ ਪਿੰਡ ਦੇ ਬੱਚਿਆਂ ਨੂੰ ਇਸ ਵਿਚ ਕੋਸ਼ਸ਼ ਨਾਲ ਦਾਖਲ ਕਰਵਾਇਆ, ਤਾਂ ਕ੍ਰਿਸਚਨ ਸਕੂਲ ਬੱਚਿਆਂ ਦੀ ਕਮੀ ਕਰ ਕੇ ਟੁਟ ਗਿਆ।

ਫਿਰ ਆਪ ਨੂੰ ਗੁਰਮਤ ਲਿਟਰੇਚਰ ਪੜ੍ਹਨ ਦਾ ਸ਼ੌਕ ਪੈਦਾ ਹੋਇਆ ਤਾਂ ਆਪ ਵੀ ੧੯੧੦ ਵਿਚ ਭਾਈ ਟਹਿਲ ਸਿੰਘ ਨਾਲ ਤਰਨ ਤਾਰਨ ਦੇ ਖਾਲਸਾ ਪ੍ਰਚਾਰਕ

ਵਿਰਿਆਲੇ ਵਿਚ ਜਾ ਦਾਖਲ ਹੋਏ ਤੇ ਦੋ ਸਾਲ ਪੜ੍ਹਦੇ ਰਹੇ। ਪੜ੍ਹ ਕੇ ਵਾਪਸ ਪਿੰਡ ਵਿਚ ਆ ਗਏ ਤੇ ਗੁਰਮਤ ਪ੍ਰਚਾਰ ਜ਼ੋਰ ਨਾਲ ਸ਼ੁਰੂ ਕਰ ਦਿਤਾ। ਖਾਲਸਾ ਪ੍ਰਾਇਮਰੀ ਸਕੂਲ ਦਾ ਕੰਮ ਆਪਣੇ ਹੱਥ ਲੈ ਕੇ ਸਕੂਲ ਨੂੰ ਮਿਡਲ ਸਕੂਲ ਕਰ ਦਿਤਾ। ਇਸ ਸਕੂਲ ਨੂੰ ਚਲਾਣ ਲਈ ਲੋੜ ਪਈ ਤਾਂ ਉਗਰਾਹੀ ਕੀਤੀ। ਪਰ ਜਦ ਲੋੜ ਨਾ ਸਰੀ ਤਾਂ ਮੁਰੱਬੇ ਗਹਿਣੇ ਰਖ ਕੇ ਵੀ ਕੰਮ ਚਲਾਂਦੇ ਰਹੇ।

## ਖਾਲਸਾ ਭੁਜੰਗਣ ਅਨਾਥਲਯਾ ਤੇ ਸਕੂਲ

ਇਸੇ ਤਰ੍ਹਾਂ ਆਪ ਨੇ ਇਕ ਖਾਲਸਾ ਭੁਜੰਗਣ ਅਨਾਥਾਲਯਾ ਭੀ ੧੯੧੨ ਵਿਚ ਖੋਹਲ ਦਿਤਾ, ਜਿਥੇ ਲੜਕੀਆਂ ਤੋਂ ਇਲਾਵਾ, ਵਿਧਵਾਵਾਂ ਅਖੌਤੀ ਅਛੂਤਾਂ ਦੀਆਂ ਗਰੀਬ ਬੀਬੀਆਂ ਨੂੰ ਜਗਾ ਦਿਤੀ, ਪੜ੍ਹਾਈ ਕਰਾਈ ਜਾਂਦੀ, ਸਿਖਲਾਈ ਕਰਾਈ ਜਾਂਦੀ ਤੇ ਪਾਲਣਾ ਕੀਤੀ ਜਾਂਦੀ। ਖਰਚ ਪੂਰਾ ਕਰਨ ਲਈ ਆਪ ਨੇ ਇਕ ਰਾਗੀ ਜਥਾ ਰਖ ਕੇ ਪਿੰਡਾਂ ਵਿਚੋਂ ਦਾਣਿਆਂ ਦੀ ਉਗ੍ਰਾਹੀ ਕਰਾਇਆ ਕਰਨੀ। ਆਪਣੇ ਘਰੋਂ ਉਹਨਾਂ ਇਕ ਗੱਡਾ ਤੇ ਪਸ਼ੂ ਦਿਤੇ। ਉਸ ਉਪਰ ਰਾਗੀ ਜੱਥਾ ਨੇੜੇ ਦੂਰ ਦੇ ਪਿੰਡਾਂ ਦਾ ਦੌਰਾ ਕਰਦਾ। ਲੋਕ ਸ਼ਬਦ ਕੀਰਤਨ ਸੁਣਦੇ, ਗੁਰਮਤਿ ਗ੍ਰਹਿਣ ਕਰਦੇ ਤੇ ਸ਼ਰਧਾ ਨਾਲ ਦਾਣੇ ਆਦਿ ਦਿਲ ਖੋਹਲ ਕੇ ਭੇਟਾ ਕਰਦੇ। ਹੌਲੇ ਹੌਲੇ ਇਹ ਜੱਥਾ ਸਿੰਧ ਤੇ ਮੁਲਤਾਨ ਤਕ ਜਾਣ ਲਗ ਪਿਆ। ਆਪ ਨੇ ਬੀਬੀਆਂ ਦਾ ਭੀ ਇਕ ਕੀਰਤਨੀ ਜਥਾ ਕਾਇਮ ਕੀਤਾ ਤੇ ਪ੍ਰਚਾਰ ਲਈ ਉਸ ਨੂੰ ਦੀਵਾਨਾਂ ਵਿਚ ਨਾਲ ਲੈ ਜਾਂਦੇ।

ਆਪ ਨੇ ਅੰਮ੍ਰਿਤ ਪ੍ਰਚਾਰ ਦੀ ਲਹਿਰ ਭੀ ਚਲਾਈ ਤੇ ਅਖੌਤੀ ਅਛੂਤਾਂ ਵਿਚ ਭੀ ਪ੍ਰਚਾਰ ਸ਼ੁਰੂ ਕਰ ਦਿਤਾ ਜਿਸ ਨੂੰ ਜੱਟ ਜ਼ਿਮੀਦਾਰ ਪਸੰਦ ਨਹੀਂ ਕਰਦੇ ਸਨ। ਪਰ ਗੁਰਮਤ ਦੇ ਪ੍ਰਚਾਰ ਲਈ ਆਪ ਕਿਸੇ ਤੋਂ ਡਰਦੇ ਝਿਜਕਦੇ ਨਾਂਹ। ਇਕ ਵਾਰੀ ਪਿੰਡ ਦੀ ਚੂਹੜਿਆਂ ਦੀ ਪੱਤੀ ਵਿਚ ਆਪ ਨੇ ਅੰਮ੍ਰਿਤ ਪਰਚਾਰ ਕੀਤਾ, ਤਾਂ ਪਿੰਡ ਦੇ ਲੋਕ ਡਾਂਗਾਂ ਲੈ ਕੇ ਆ ਪਏ, ਪਰ ਆਪ ਦੀ ਨਿਰਭੈਤਾ ਵੇਖ ਕੇ ਸਭ ਵਾਪਸ ਹੋ ਗਏ ਤੇ ਆਪ ਨੇ ੧੨੫ ਪ੍ਰਾਣੀਆਂ ਨੂੰ ਅੰਮ੍ਰਿਤ ਛਕਾ ਕੇ ਗੁਰੂ ਦੇ ਜਹਾਜ਼ੇ ਚਾੜ੍ਹ ਦਿਤਾ। ਇਉਂ ਹੋਰ ਭੀ ਇਨ੍ਹਾਂ ਜਾਤਾਂ ਵਿਚ ਅੰਮ੍ਰਿਤ ਪ੍ਰਚਾਰ ਕੀਤਾ। ਪਿੰਡ ਦੇ ਲੋਕ ਨਵੇਂ ਸਜੇ ਸਿੰਘਾਂ ਨੂੰ ਖੂਹ ਤੇ ਨਾ ਚੜ੍ਹਨ ਦਿਆ ਕਰਦੇ, ਤੇ ਆਪਣੇ ਪਾਸੋਂ ਖਰਚ ਕਰ ਕੇ ਇਨ੍ਹਾਂ ਨੂੰ ਵਖਰੇ ਨਲਕੇ ਲੁਆ ਦਿੰਦੇ ਅਤੇ ਇਨ੍ਹਾਂ ਦੀਆਂ ਬੀਬੀਆਂ ਨੂੰ ਭੁਜੰਗਣ ਆਸ਼ਰਮ ਵਿਚ ਦਾਖਲ ਕਰ ਕੇ ਸ਼ਬਦ ਕੀਰਤਨ ਦੀ ਸਿਖਲਾਈ ਦਿਵਾਉਂਦੇ। ਪਿੰਡਾਂ ਵਿਚ ਪਹਿਲਾਂ ਪਹਿਲਾਂ ਅਛੂਤਾਂ ਨੂੰ ਅੰਮ੍ਰਿਤ ਛਕਾਉਣ ਤੇ ਨਾਲ ਰਲਾਉਣ ਤੇ ਰੌਲਾ ਪਿਆ ਤੇ ਤਕੜੀ ਮੁਖਾਲਫਤ ਹੋਈ। ਪਰ ਆਪ ਧੁੰਨ ਦੇ ਪੱਕੇ ਸਨ, ਬਿਲਕੁਲ ਨਾ ਡਰਦੇ ਤਕੜੇ ਹੋ ਦੀਵਾਨ ਲਾਈ ਰਖਦੇ। ਜਦ ਇਹ ਬੀਬੀਆਂ ਮਿੱਠਾ ਸੁਰੀਲਾ ਕੀਰਤਨ ਕਰਦੀਆਂ, ਤਾਂ ਲੋਕ ਇਹਨਾਂ ਦੇ ਸੁਧਾਰ ਦੇ ਕਾਇਲ ਹੋ ਜਾਂਦੇ। ਇਉਂ ਹੌਲੇ ਹੌਲੇ ਵਿਰੋਧਤਾ ਬਿਲਕੁਲ ਹਟ ਗਈ ਤੇ ਆਪ ਦੇ ਬੀਬੀਆਂ ਦੇ ਆਸ਼ਰਮ ਦੀ ਸ਼ੋਭਾ ਹੋਣ ਲਗੀ। ਦੂਰ ਦੂਰ ਦੇ ਪਿੰਡਾਂ ਵਿਚੋਂ ਵੀ ਲੋਕ ਆਪਣੀਆਂ ਲੜਕੀਆਂ ਨੂੰ ਪੜ੍ਹਾਈ ਸਿਖਲਾਈ ਲਈ ਏਹਨਾਂ ਦੇ ਆਸ਼ਰਮ ਵਿਚ ਭੇਜਣ ਲਗੇ।

ਤਦ ਬੋਰਡਿੰਗ ਹਾਊਸ ਬਨਵਾਉਣ ਦੀ ਲੋੜ ਭਾਸੀ ਤੇ ਆਪ ਨੇ ਬਨਵਾਉਣਾ ਸ਼ੁਰੂ ਕਰ ਦਿਤਾ। ਉਗ੍ਰਾਹੀ ਘਟ ਹੋਈ ਤੇ ਰੁਪੈ ਦੀ ਤੰਗੀ ਕਰ ਕੇ ਕੰਮ ਰੁਕ ਗਿਆ, ਤਾਂ ਆਪ ਨੇ ਆਪਣੀ ਜ਼ਮੀਨ ਗਹਿਣੇ ਰਖ ਕੇ ਰੁਪਿਆ ਪਹੁੰਚਾਇਆ। ਇਉਂ ਮੁੰਡਿਆਂ ਦੇ ਸਕੂਲ ਤੇ ਬੀਬੀਆਂ ਦੇ ਇਸ ਆਸ਼ਰਮ ਦਾ ਕੰਮ ਬੜਾ ਸ਼ਾਨਦਾਰ ਤਰੀਕੇ ਨਾਲ ਚਲਾ ਦਿਤਾ। ਆਪ ਦੇ ਇਸ ਕੰਮ ਦੀ ਬੜੀ ਪ੍ਰਸੰਸਾ ਹੋਣ ਲਗੀ। ਆਪ ਦੀ ਸ਼ਹੀਦੀ ਪਿਛੋਂ ਰੀਕਾਰਡ ਫੋਲਣ ਤੋਂ ੯੯੯ ਚਿਠੀਆਂ ਦਾ ਇਕ ਬੰਡਲ ਮਿਲਿਆ ਜਿਸ ਵਿਚ ਆਸ਼ਰਮ ਦੀ ਸੁਚੱਜੀ ਪੜ੍ਹਾਈ, ਸਿਖਲਾਈ ਤੇ ਚੰਗੇ ਪ੍ਰਬੰਧ ਦੀ ਬਹੁਤ ਤਾਰੀਫ ਕੀਤੀ ਹੋਈ ਸੀ। ੧੯੧੯ ਵਿਚ ਲਹੌਰ ਦੇ ਕਮਿਸ਼ਨਰ ਨੇ ਇਕ ਖਾਸ ਦਰਬਾਰ ਕੀਤਾ ਤਾਂ ਆਪ ਦੀਆਂ ਵਿਦਯਕ ਸੇਵਾਵਾਂ ਦੀ ਕਦਰ ਕਰਦਿਆਂ ਆਪ ਨੂੰ ਭੀ ਬੁਲਾਇਆ ਗਿਆ ਤੇ ਮਾਨ ਦਿਤਾ ਗਿਆ।

ਜਦ ਗੁਰਦੁਆਰਾ ਸੁਧਾਰ ਲਹਿਰ ਸ਼ੁਰੂ ਹੋ ਗਈ ਤਾਂ ਆਪ ਉਸ ਕੰਮ ਨੂੰ ਪਹਿਲ ਦੇਣ ਲਗ ਪਏ। ਤੇ ਮੁੰਡਿਆਂ ਦਾ ਸਕੂਲ ਕੋਸ਼ਿਸ਼ ਕਰ ਕੇ ਡਿਸਟ੍ਰਿਕਟ ਬੋਰਡ ਨੂੰ ਦੇ ਦਿਤਾ ਗਿਆ। ਪਰ ਖਾਲਸਾ ਭੁਜੰਗਣ

ਆਸ਼ਰਮ ਚਲਦਾ ਰਿਹਾ ਤੇ ਆਪ ਦੀ ਸ਼ਹੀਦੀ (੧੯੨੧) ਤੋਂ ਬਾਦ ਵੀ ਕੁਝ ਚਿਰ ਚਲਦਾ ਰਿਹਾ। ਫਿਰ ਮਾਇਆ ਦੀ ਤੰਗੀ ਕਰ ਕੇ ਇਹ ਲੋਕ-ਹਿਤਾਂ ਦਾ ਲਾਇਆ ਬੂਟਾ ਸੁਕ ਗਿਆ।

੧੯੨੦ ਵਿਚ ਸਿਖ ਐਜੂਕੇਸ਼ਨਲ ਕਾਨਫ੍ਰੰਸਾਂ ਦੀ ਬੜੀ ਧੁੰਮ ਹੁੰਦੀ ਸੀ। ਆਪ ਫਈਆਂ ਵਿਚ ਸ਼ਾਮਲ ਹੋਏ ਤਾਂ ਆਪਣੇ ਪਿੰਡ ਇਕ ਸਿਖ ਇਸਤ੍ਰੀ ਕਾਨਫ੍ਰੰਸ ਕਰਨ ਦਾ ਚਾਅ ਆਪ ਦੇ ਦਿਲ ਵਿਚ ਪੈਦਾ ਹੋਇਆ। ਇਲਾਕੇ ਵਾਲਿਆਂ ਨਾਲ ਸਲਾਹ ਕਰ ਕੇ ਆਪ ਨੇ ਕਾਨਫ੍ਰੰਸ ਰਖ ਦਿਤੀ। ਬਾਦ ਵਿਚ ਏਹਨੀਂ ਦਿਨੀਂ ਸਿਖ ਐਜੂਕੇਸ਼ਨਲ ਕਾਨਫ੍ਰੰਸ ਦਾ ਸਮਾਗਮ ਡਿੰਗੇ ਨਗਰ ਵਿਚ ਹੋਣਾ ਨਿਯਤ ਹੋਇਆ, ਤਾਂ ਆਪ ਨੂੰ ਆਪਣੀ ਕਾਨਫ੍ਰੰਸ ਉਠਾ ਦੇਣ ਲਈ ਜ਼ੋਰ ਪਾਇਆ ਗਿਆ ਤੇ ਨਾ ਮੰਨਣ ਤੇ ਇਸ ਦੀ ਵਿਰੋਧਤਾ ਭੀ ਕੀਤੀ ਗਈ। ਪਰ ਆਪ ਨੇ ਇਹ ਕਾਨਫ੍ਰੰਸ ਕੀਤੀ ਤੇ ਪਿੰਡਾਂ ਵਿਚੋਂ ਏਨੀ ਕਾਮਯਾਬ ਕਰ ਵਖਾਈ ਕਿ ਉਸ ਸਮੇਂ ਦੀਆਂ ਅਖਬਾਰੀ ਰਪੋਟਾਂ ਅਨੁਸਾਰ, ਏਨੀਂ ਕਾਮਯਾਬ ਕਾਨਫ੍ਰੰਸ ਕਿਸੇ ਸ਼ਹਿਰ ਵਿਚ ਭੀ ਨਹੀਂ ਹੋਈ ਸੀ।

## ਪੰਥਕ ਸੇਵਾ ਦੇ ਮੈਦਾਨ ਵਿਚ

ਲਾਹੌਰ ਵਿਚ ਦੂਜੀ ਸਿਖ ਲੀਗ ਦੇ ਸਮਾਗਮ ਵਿਚ ਆਪ ਨੇ ਸ਼ਮੂਲੀਅਤ ਕੀਤੀ ਤਾਂ ਬਹੁਤ ਪ੍ਰਭਾਵਿਤ ਹੋਏ। ਅਤੇ ਆਪ ਨੇ ਸਿਖ ਕੈਦੀ ਪ੍ਰਵਾਰ ਸਹਾਇਕ ਫੰਡ ਲਈ ਆਪਣੇ ਵਲੋਂ ਚੋਖੀ ਰਕਮ ਸਹਾਇਤਾ ਵਜੋਂ ਦਿਤੀ ਅਤੇ ਆਪਣੇ ਜਥੇ ਰਾਹੀਂ ਭੀ ਬਹੁਤ ਸਾਰੀ ਉਗਰਾਹੀ ਕਰ ਕੇ ਦਿਤੀ ਇਸ ਤਰ੍ਹਾਂ ਆਪ ਦੀ ਰੁਚੀ ਸਿਖਾਂ ਦੇ ਪੁਲੀਟੀਕਲ ਪੱਖ ਦੀ ਤਰਫ ਮੁੜੀ। ਆਪ ਕਾਫ਼ੀ ਸਮਝਦਾਰ ਤੇ ਜੋਸ਼ ਨਾਲ ਹੋਸ਼ ਵੀ ਰਖਣ ਵਾਲੇ ਸਨ। ਇਸੇ ਸਿਖ ਲੀਗ ਦੇ ਸਮਾਗਮ ਤੇ ਇਕ ਖੁਫੀਆ ਪੁਲੀਸ ਦਾ ਇਕ ਬੰਦਾ ਸਿੰਘਾਂ ਦੇ ਕਾਬੂ ਆ ਗਿਆ, ਤਾਂ ਸਿੰਘ ਉਸ ਦੀ ਚੰਗੀ ਭੁਗਤ ਸਵਾਰਨ ਲਗੇ। ਆਪ ਨੂੰ ਪਤਾ ਲਗਾ ਤਾਂ ਆਪ ਨਸ਼ ਕੇ ਗਏ ਤੇ ਸਿੰਘ ਨੂੰ ਸਮਝਾ ਕੇ ਇਸ ਗਲੋਂ ਵਰਜ ਕੇ ਉਸ ਦੀ ਖਲਾਸੀ ਕਰਾਈ ਤੇ ਆਖਿਆ, ਉਹ ਆਪਣਾ ਫ਼ਰਜ਼ ਨਿਬਾਹ ਰਿਹਾ ਹੈ, ਤੁਸੀਂ ਆਪਣਾ ਨਿਬਾਹੋ। ਇਸੇ ਸਮੇਂ ਆਪ ਨੇ ਧਾਰਮਕ ਦੀਵਾਨ ਵਿਚ ਵਖਿਆਨ ਭੀ ਦਿਤਾ ਕਿ ਚੁਮਾਲੇ ਸਾਹਿਬ ਦੇ ਗੁਰਦੁਆਰੇ ਦੀਆਂ ਹੱਟੀਆਂ ਪੁਜਾਰੀਆਂ ਨੇ ਤਮਾਕੂ ਫ਼ਿਰੋਸ਼ਾਂ ਤੇ ਕੁੱਠਾ ਮਾਸ ਵੇਚਣ ਵਾਲਿਆਂ ਨੂੰ ਕਿਰਾਏ ਤੇ ਦਿਤੀਆਂ ਹੋਈਆਂ ਹਨ। ਇਨ੍ਹਾਂ ਨੂੰ ਦੁਕਾਨਾਂ ਵਿਚੋਂ ਕਢ ਕੇ ਹੋਰ ਕਿਰਾਏਦਾਰ ਵਸਾਣੇ ਚਾਹੀਦੇ ਹਨ ਤੇ ਜੇ ਮਹੰਤ ਇਹ ਗੱਲ ਨਾ ਮੰਨੇ ਤਾਂ ਉਸ ਨੂੰ ਗੁਜ਼ਾਰਾ ਦੇ ਕੇ ਗੁਰ-ਦੁਆਰੇ ਦੀ ਸੇਵਾ ਤੋਂ ਵਖ ਕਰ ਦੇਣਾ ਚਾਹੀਦਾ ਹੈ। ਮਹੰਤ ਨੇ ਇਹ ਸੋਅ ਸੁਣ ਕੇ ਬਰਕੀਆਂ ਕੋਹਰੀਆਂ ਦੇ ਕੁਝ ਡਾਕੂਆਂ ਪਾਸੋਂ ਇਨ੍ਹਾਂ ਪੁਰ ਹੱਲਾ ਕਰਾਣ ਦੀ ਗੋਂਦ ਗੁੰਦੀ ਪਰ ਇਸ ਗੱਲ ਦਾ ਪਤਾ ਲਗ ਗਿਆ ਤੇ ਪੁਲਸ ਨੂੰ ਇਤਲਾਹ ਦੇ ਕੇ ਡਾਕੂ ਗ੍ਰਿਫਤਾਰ ਕਰਵਾ ਦਿਤੇ ਗਏ। ਇਸ ਘਟਨਾਂ ਤੋਂ ਆਪ ਦੀ ਅਣਖ ਸਗੋਂ ਚਮਕੀ ਤੇ ਆਪ ਪੁਲੀਟੀਕਲ ਕੰਮਾਂ ਵਿਚ ਜ਼ਿਆਦਾ ਦਿਲਚਸਪੀ ਲੈਣ ਲਗੇ।

ਫਿਰ ਜਲਿਆਂਵਾਲੇ ਬਾਗ਼ ਵਿਚ ਗੋਲੀ ਚਲਣ ਦੀ ਦੁਰਘਟਨਾ ਵਾਪਰੀ ਤੇ ਸਰਕਾਰ ਨੇ ਬਹੁਤ ਸਖਤੀ ਕੀਤੀ ਜਿਸ ਤੋਂ ਆਪ ਅੰਦਰ ਸਿਖੀ ਸਪਿਰਿਟ ਭੜਕੀ। ੧੯੨੦ ਦੇ ਅਕਤੂਬਰ ਵਿਚ ਆਪ ਨੇ ਆਪਣੇ ਪਿੰਡ ਇਕ ਭਾਰਾ ਜਲਸਾ ਰਖ ਦਿਤਾ। ਸਰਕਾਰੀ ਝੋਲੀਚੁਕਾਂ ਨੇ ਬੜਾ ਵਿਰੋਧ ਕੀਤਾ ਪਰ ਆਪ ਨੇ ਏਡਾ ਭਾਰਾ ਜਲਸਾ ਕਰ ਵਖਾਇਆ ਜਿੱਡਾ ਬਾਰ ਦੇ ਇਲਾਕੇ ਵਿਚ ਕਦੇ ਨਹੀਂ ਹੋਇਆ ਸੀ। ਬਾਹਰੋਂ ਆਣ ਵਾਲਿਆਂ ਦੀ ਗਿਣਤੀ ਹੀ ੩੫ ਹਜ਼ਾਰ ਦੇ ਕਰੀਬ ਸੀ। ੮੦ ਸੌ ਮਣ ਆਟੇ ਦਾ ਲੰਗਰ ਹੀ ਪੱਕਿਆ। ਲੰਗਰ ਵਾਲੇ ਖੂਹ ਵਿਚੋਂ ਇਤਨਾ ਪਾਣੀ ਕਢਿਆ ਗਿਆ ਕਿ ਖੂਹ ਹੀ ਸੁਕ ਗਿਆ। ਇਸ ਜਲਸੇ ਪੁਰ ਉਨ੍ਹਾਂ ਦਿਨਾਂ ਵਿਚ ਛੇ ਹਜ਼ਾਰ ਰੁਪਿਆ ਖਰਚ ਹੋਇਆ ਜਿਸ ਵਿਚੋਂ ਅੱਧਾ ਭਾਈ ਲਛਮਣ ਸਿੰਘ ਹੁਰਾਂ ਨੇ ਆਪ ਦਿਤਾ।

(ਬਾਕੀ ਹਾਲ ਅਗਲੇ ਪਰਚੇ ਵਿਚ ਦਿਤਾ ਜਾਵੇਗਾ)



# ਚਰਿਤਰ-ਉਸਾਰੀ

ਬੈਂਜਮਿਨ ਫਰੈਂਕਲਿਨ (੧੭੦੬-੧੭੯੦) ਅਠਾਰਵੀਂ ਸਦੀ ਦਾ ਇਕ ਬੜਾ ਦਾਨਾ ਤੇ ਸਾਊ ਅਮ੍ਰੀਕਨ ਹੋਇਆ ਹੈ, ਜਿਸ ਨੇ ਮਾਮੂਲੀ ਪੋਜ਼ੀਸ਼ਨ ਤੋਂ ਉਠ ਕੇ ਏਡੀ ਵੱਡੀ ਪੋਜ਼ੀਸ਼ਨ ਪ੍ਰਾਪਤ ਕੀਤੀ ਕਿ ਆਪਣੇ ਵੇਲੇ ਉਹ ਦੁਨੀਆਂ ਦਾ ਸਭ ਤੋਂ ਨੇਕ ਤੇ ਸਭਿਯ ਮਨੁਖ ਗਿਣਿਆਂ ਜਾਂਦਾ ਸੀ। ਉਹਦੀਆਂ ਬਿਜਲੀ ਸ਼ਬੰਧੀ ਖੋਜਾਂ ਵੀ ਉਚਾ ਦਰਜਾ ਰਖਦੀਆਂ ਹਨ। ਲੋਕਾਂ ਦੇ ਕੰਮ ਆਣ ਵਾਲਾ, ਜੀਵਨ ਜੀਣਾ ਉਸ ਦੀ ਨੇਕੀ ਸੀ। ਉਸ ਨੇ ਆਪਣੇ ਤਨ ਤੇ ਮਨ ਨੂੰ ਕਿਵੇਂ ਉਚਿਆਂ ਕੀਤਾ, ਇਸ ਸੰਬੰਧੀ ਉਸ ਨੇ ਆਪਣੀ ਜੀਵਨੀ ਵਿਚ ਆਪ ਵਿਆਖਿਆ ਕੀਤੀ ਹੈ। ਅੰਗਰੇਜ਼ੀ ਪੜ੍ਹੇ ਹਰ ਸਜਣ ਨੂੰ ਜੋ ਉਨਤੀ ਦਾ ਚਾਹਵਾਨ ਹੈ, ਇਹ ਪੁਸਤਕ ਪੜ੍ਹਨੀ ਚਾਹੀਦੀ ਹੈ। ਉਸ ਦੀਆਂ ਲਿਖੀਆਂ ਕੁਝ ਗਲਾਂ ਅਸਾਂ ਹੇਠਾਂ ਦਰਜ ਕਰਦੇ ਹਾਂ :—

* ਮੈਂ ਨਿਕਿਆਂ ਹੁੰਦਿਆਂ ਆਪਣੇ ਇਕ ਮਿਤਰ ਨਾਲ ਬਹਿਸ ਕਰਨ ਦਾ ਬੜਾ ਸ਼ੌਕੀਨ ਸਾਂ। ਅਸੀਂ ਇਕ ਦੂਜੇ ਨੂੰ ਹਰਾਣ ਤੇ ਨੀਵਿਆਂ ਵਿਖਾਣ ਵਿਚ ਜ਼ੋਰ ਲਾਇਆ ਕਰਦੇ ਸਾਂ। ਪਰ ਮੈਨੂੰ ਪਿਛੋਂ ਜਾ ਕੇ ਮਹਿਸੂਸ ਹੋਇਆ ਕਿ ਇਹ ਆਦਤ ਬਣ ਜਾਂਦੀ ਹੈ ਅਤੇ ਲੋਕਾਂ ਨਾਲ ਗਲ ਬਾਤ ਕਰਨ ਦਾ ਸੁਆਦ ਹੀ ਮਾਰ ਦਿੰਦੀ ਹੈ। ਇਹ, ਦਲੀਲ ਨੂੰ ਕਟਣ ਦੀ ਆਦਤ, ਤੁਹਾਡਾ ਤਾਂ ਖਬਰੇ ਕੁਝ ਸੁਆਰੇ ਕਿ ਨਾਂਹ ਪਰ ਇਹ ਗੁੱਸੇ ਤੇ ਮਾਯੂਸੀਆਂ ਪੈਦਾ ਕਰ ਕੇ ਦੁਸ਼ਮਣੀਆਂ ਪੈਦਾ ਕਰਦੀ ਹੈ। ਸੁਸਾਇਟੀ ਵਿਚ ਗਲ ਬਾਤ ਕਰ ਕੇ ਤਾਂ ਸਗੋਂ ਦੋਸਤੀਆਂ ਪੈਦਾ ਕਰਨੀਆਂ ਤੇ ਅਨੰਦ ਮਾਣਨਾ ਚਾਹੀਦਾ।

* ਆਪਣੀ ਦਲੀਲ ਨੂੰ ਪੁਖਤਾ ਕਰਨ ਦਾ ਮੈਂ ਹੋਰ ਢੰਗ ਤਰੀਕਾ ਲਭਿਆ। ਮਸ਼ਹੂਰ ਵਿਦਵਾਨ ਐਡੀਸਨ ਤੇ ਸਟੀਲ ਦੀ ਅਖਬਾਰ 'ਸਪੈਕਟੇਟਰ' ਵਿਚੋਂ ਸਭ ਤੋਂ ਵਧੀਆ ਲੇਖ ਦਾ ਮੈਂ ਗਹੁ ਨਾਲ ਬਾਰ ਬਾਰ ਅਧਿਆਨ ਕਰ ਕੇ, ਉਨ੍ਹਾਂ ਵਿਚੋਂ ਨੋਟ ਲੈ ਕੇ ਆਪਣੇ ਸ਼ਬਦਾਂ ਵਿਚ ਲਿਖਿਆ ਕਰਦਾ ਸਾਂ ਤੇ ਫਿਰ ਅਸਲ ਨਾਲ ਮੁਕਾਬਲਾ ਕਰ ਕੇ ਆਪਣੀ ਲਿਖਣ ਸ਼ੈਲੀ, ਦਲੀਲ ਤੇ ਜ਼ੁਬਾਨਦਾਨੀ ਦੇ ਨੁਕਸ ਕਢਿਆ ਕਰਦਾ ਸਾਂ। ਕਈ ਚੰਗੇ ਲੇਖਾਂ ਦੀ ਮੈਂ ਕਵਿਤਾ ਬਣਾਂਦਾ, ਤੇ ਫਿਰ ਕੁਝ ਚਿਰ ਪਿਛੋਂ ਉਸ ਨੂੰ ਫਿਰ ਵਾਰਤਕ ਵਿਚ ਲਿਖਦਾ ਸਾਂ। ਇਉਂ ਸੁਆਦ ਲੈਂਦਾ। ਸੁਆਦ ਵਿਚੋਂ ਲਗਨ ਪੈਦਾ ਹੋਂਦੀ ਤੇ ਜ਼ੁਬਾਨ ਸੁਧਾਰਨ ਤੇ ਜ਼ੋਰਦਾਰ ਕਰਨ ਦਾ ਵਲ ਆਉਂਦਾ।

* ਗਲਬਾਤ ਕਰਨ ਦਾ ਅਸਲ ਮੰਤਵ ਤਾਂ ਗਿਆਨ ਦੇਣਾ ਤੇ ਗਿਆਨ ਪ੍ਰਾਪਤ ਕਰਨਾ ਹੁੰਦਾ ਹੈ ਜਾਂ ਖੁਸ਼ੀ ਦੇਣੀ ਤੇ ਖੁਸ਼ੀ ਲੈਣੀ ਹੁੰਦੀ ਹੈ ਜਾਂ ਭਲਾ ਚਿਤਵਣਾ ਜਾਂ ਭਲਾ ਕਰਨਾ ਹੁੰਦਾ ਹੈ। ਜਿਤ ਹਾਰ ਕਢਣੀ ਤਾਂ ਨਹੀਂ ਹੁੰਦੀ। ਜੇ ਤੁਸੀਂ ਦੂਜਿਆਂ ਨੂੰ ਕੁਝ ਸਿਖਾਣਾ ਹੀ ਚਾਹੁੰਦੇ ਹੋ, ਜਾਂ ਕਿਸੇ ਦੀ ਗ਼ਲਤੀ ਕਢਣੀ ਚਾਹੁੰਦੇ ਹੋ ਤਾਂ ਪਿਆਰ ਤੇ ਨਿਮਰਤਾ ਨਾਲ ਕਢ ਸਕਦੇ ਹੋ, ਨਹੀਂ ਤਾਂ, ਨਤੀਜਾ ਇਹੋ ਹੋਵੇਗਾ ਕਿ ਦੋਵੇਂ ਆਪਣੀ ਪੋਜ਼ੀਸ਼ਨ ਤੇ ਡਟ ਕੇ ਗ਼ਲਤੀ ਉਤੇ ਕਬਜ਼ਾ ਜਮਾਈ ਰਖਦੇ ਹਨ।

* ਇਕ ਖਿਤਾਬ ਪੜ੍ਹ ਕੇ ਮੈਂ ਮਾਸ ਨਾ ਖਾਣ ਦਾ ਪ੍ਰਣ ਕੀਤਾ, ਕਿਉਂਕਿ ਇਹ ਤਾਂ ਬਿਨਾਂ ਵਜ੍ਹਾ ਕਤਲ ਕਰਨਾ ਹੁੰਦਾ ਹੈ। ਪਰ ਮੈਂ ਮਛੀ ਬੜੀ ਪਸੰਦ ਕਰਦਾ

ਸ਼ਾਂ। ਇਕ ਵਾਰੀ ਇਕ ਵਡੀ ਮੱਛੀ ਦਾ ਕਿਸੇ ਨੇ ਪੇਟ ਚਾਕ ਕੀਤਾ, ਤਾਂ ਉਸ ਵਿਚੋਂ ਮੈਂ ਕਈ ਛੋਟੀਆਂ ਮਛੀਆਂ ਵੇਖੀਆਂ। ਤਦ ਮੈਂ ਸੋਚਿਆ, 'ਓ ਮੱਛੀ ਜੇ ਤੂੰ ਨਿਕੀਆਂ ਮਛੀਆਂ ਨੂੰ ਖਾਂਦਿਆਂ ਨਹੀਂ ਸੰਗਦੀ ਤਾਂ ਤੈਨੂੰ ਖਾਣ ਦਾ ਕੀ ਗੁਨਾਹ ਹੈ?' ਸੋ ਉਸ ਦਿਨ ਮੈਂ ਮਛੀ ਖਾ ਲਈ ਤੇ ਹੁਣ ਤਕ ਖਾਂਦਾ ਹਾਂ। ਪਰ ਮੈਂ ਸੋਚਦਾ ਹਾਂ ਮਨੁਖ ਵਿਚ ਦਲੀਲ ਸ਼ਕਤੀ ਵੀ ਰਬ ਨੇ ਇਕ ਅਜਬ ਵਸਤੂ ਦਿਤੀ ਹੈ, ਜਿਸ ਦੁਆਰਾ, ਜੋ ਕੁਝ ਉਹ ਕਰਨਾ ਚਾਹੁੰਦਾ ਹੈ, ਉਸ ਲਈ ਕੋਈ ਮਾਕੂਲ ਦਲੀਲ ਘੜ ਲੈਂਦਾ ਹੈ।

* ਜਤਨ ਕੀਤੀ ਜਾਣ ਤੇ ਕਾਮਯਾਬੀ ਪ੍ਰਾਪਤ ਨਾ ਕਰਨ ਵਿਚ ਵੀ ਕਿੰਨਾ ਸੁਆਦ ਹੈ। ਕਾਮਯਾਬ ਨਾ ਹੋਣ ਪਿਛੋਂ ਮੁੜ ਵੀ ਜੁਟੇ ਰਹਿਣ ਵਿਚ 'ਨਿਰੀ ਜਦੋ-ਜਿਹਦ' ਦਾ ਸੁਆਦ ਚਖੀਦਾ ਹੈ, ਜਿਹੜਾ ਟਾਂਵੇਂ ਟਾਂਵੇਂ ਹੀ ਮਾਣ ਸਕਦੇ ਹਨ। ਇਹ ਉਹ ਸੁਆਦ ਹੈ, ਜਿਸ ਵਿਚ ਕਾਮਯਾਬੀ ਦਾ ਮਸਾਲਾ ਨਾ ਪਿਆ ਹੋਵੇ। ਖਾਲਸ ਜਦੋਜਿਹਦ ਵੀ ਚਖਣ ਯੋਗ ਹੈ। ਇਹ ਸੁਆਦ ਹੈ, ਉਹ ਕੁਝ ਕਰ ਸਕਣ ਦਾ, ਜਿਹੜਾ ਦੂਜੇ ਨਹੀਂ ਕਰ ਸਕਦੇ। ਆਪਣੇ ਵਿਚ ਦੂਜਿਆਂ ਨਾਲੋਂ ਵਿਸ਼ੇਸ਼ ਵਡਿਆਈ ਮਹਿਸੂਸ ਕਰਨ ਦਾ ਨਸ਼ਾ ਹੈ, ਇਸ ਖਾਲਸ ਜਦੋਜਿਹਦ ਦੇ ਸੁਆਦ ਵਿਚ।

• ਆਪਣੀ ਹੋਣੀ ਨੂੰ ਉਡੀਕ ਸਕਣਾ ਵੀ ਕੋਡ' ਵਡਾ ਗੁਣ ਹੈ। ਹਾਲ ਦੀ ਘੜੀ ਲਈ ਪ੍ਰਾਪਤੀ ਪੁਰ ਸਾਡਾ ਸਾਰਾ ਧਿਆਨ ਤੇ ਜ਼ੋਰ ਲਗਾ ਰਹਿੰਦਾ ਹੈ, ਜਿਸ ਵਿਚ ਅਸੀਂ ਭੁਲ ਜਾਂਦੇ ਹਾਂ ਕਿ ਕੋਈ ਸਾਡੇ ਲਈ ਆਉਣ ਵਾਲੀਆਂ ਘੜੀਆਂ ਵੀ ਹਨ ਤੇ ਉਨ੍ਹਾਂ ਲਈ ਵੀ ਆਪਣੇ ਜੀਵਨ ਵਿਚ ਥਾਂ ਬਨਾਣੀ ਜ਼ਰੂਰੀ ਹੈ। ਹਾਲ ਦੀ ਘੜੀ ਨੂੰ ਮਾਨਣ ਦਾ ਸੁਆਦ ਸੰਤੁਸ਼ਟਤਾ ਵਿਚ ਹੀ ਆ ਸਕਦਾ ਹੈ। ਲੰਘ ਗਏ ਸਮੇਂ ਤੇ ਝੁਰਨ ਤੇ ਬੇਸਬਰੀ ਦਾ ਵਖਾਵਾ ਕਰਨਾ ਤਾਂ ਮੂਰਖਤਾ ਹੈ ਜਿਸ ਨਾਲ ਜੀਵਨ ਕਾਮ-ਯਾਬ ਨਹੀਂ ਹੁੰਦਾ। ਜੀਵਨ ਦਾ ਸੁਆਦ ਤਦ ਹੀ ਆ ਸਕਦਾ ਹੈ ਜੇ ਕਾਮਯਾਬੀ ਤੋਂ ਉਤੇ ਉਠ ਕੇ ਨਿਰੇ ਕੰਮ ਵਿਚ ਲਗਨ ਲਾਈਏ। ਤਾਂ ਹੀ ਆਉਣ ਵਾਲੇ ਸੁਹਣੇ ਭਵਿਖਤ ਲਈ ਧੀਰਜ ਨਾਲ ਉਡੀਕ ਕਰ ਸਕੀਦੀ ਹੈ ਤੇ ਵਿਚਕਾਰਲਾ ਸਮਾਂ ਵੀ ਜੀਵਣ ਯੋਗ ਬਣਾ ਸਕੀਦਾ ਹੈ। ਉਚ ਪਦਵੀ ਜਾਂ ਹੋਰ ਚਮਕ ਦਮਕ ਦੀ ਪ੍ਰਾਪਤੀ ਨਾਲੋਂ ਆਪਣੇ ਮਨ ਦੀ ਸਿਖਲਾਈ ਵਧ ਮਹਤਤਾ ਰਖਦੀ ਹੈ। ਅਜੇਹੀ ਸੋਚ ਬਿਰਤੀ ਬਣਾਣੀ ਜੀਵਨ ਦੀ ਬਹੁ-ਮੁਲੀ ਸ਼ੈਥ' ਹੈ ਜੋ ਪਕਾਣੀ ਚਾਹੀਦੀ ਹੈ।

• ਇਕ ਵਾਰ ਮੈਂ ਇਕ ਸਾਂਝੇ ਭਲੇ ਦੇ ਕੰਮ ਲਈ ਚੰਦਿਆਂ ਲਈ ਅਪੀਲ ਕੀਤੀ। ਪਰ ਮੈਂ ਵੇਖਿਆ ਕਿ ਇਸ ਤਰ੍ਹਾਂ ਆਪਣੇ ਨੇੜੇ ਦੇ ਮਿਤਰਾਂ ਦੀ ਈਰਖਾ ਦਾ ਵੀ ਨਿਸ਼ਾਨਾ ਬਣ ਜਾਈਦਾ ਹੈ। ਸੋ, ਮੈਂ ਆਪਣਾ ਨਾਮ ਛਡ ਕੇ, 'ਕੁਝ ਮਿਤਰਾਂ' ਦੇ ਨਾਮ ਤੇ ਅਪੀਲ ਕਰਕੇ ਕੰਮ ਕਰਨਾ ਸ਼ੁਰੂ ਕੀਤਾ। ਇਹ ਬਹੁਤ ਸਫ਼ਲ ਹੋਇਆ ਤੇ ਇਸ ਢੰਗ ਦੀ ਮੈਂ ਹਰ ਕਿਸੇ ਨੂੰ ਸਿਫ਼ਾਰਸ਼ ਕਰਦਾ ਹਾਂ। ਥੋੜੇ ਸਮੇਂ ਲਈ ਤੁਹਾਨੂੰ ਸ਼ੋਭਾ ਦੀ ਖੁਸ਼ੀ ਲੈਣ ਦੀ ਕੁਰ-ਬਾਨੀ ਕਰਨੀ ਪਵੇਗੀ ਪਰ ਤੁਸੀਂ ਵੇਖੋਗੇ ਕਿ ਪਿਛੋਂ ਇਸ ਦੀ ਕਸਰ ਨਿਕਲ ਜਾਵੇਗੀ ਜ਼ਰੂਰੀ ਹੈ ਕਿ ਕੁਝ ਸਮੇਂ ਲਈ ਲੋਕਾਂ ਨੂੰ ਪਤਾ ਨਹੀਂ ਲਗ ਸਕੇਗਾ ਕਿ ਇਸ ਭਲੇ ਕੰਮ ਲਈ ਪ੍ਰਸੰਸਾ ਦਾ ਕੌਣ ਹਕਦਾਰ ਹੈ ਤੇ ਸ਼ਾਇਦ ਕੋਈ ਹੰਕਾਰੀ ਇਸ ਦੀ ਪ੍ਰਸੰਸਾ ਲੈਣ ਦਾ ਜਤਨ ਕਰੇਗਾ, ਪਰ ਉਸ ਦਾ ਇਹ ਜਤਨ ਲੋਕਾਂ ਨੂੰ ਗੁਸੇ ਕਰੇਗਾ ਤੇ ਉਹ ਉਸ ਦੇ ਪੜਦੇ ਪਾੜ ਕੇ ਤੁਹਾਡੀ ਹੱਕੀ ਪ੍ਰਸੰਸਾ ਤੁਹਾਨੂੰ ਦੂਆ ਦੇਣਗੇ।

• ਮੇਰਾ ਨਿਸਚਾ ਪ੍ਰੈਸਬੀਟੇਰੀਅਨ ਧਰਮ ਤੇ ਸੀ ਪਰ ਮੈਂ ਇਸ ਦੇ ਜ਼ਰੂਰੀ ਅੰਗਾਂ ਤੇ ਹੀ ਨਿਸਚਾ ਰਖਦਾ ਸਾਂ, ਰੱਬ ਦੇ ਅਖੌਤੀ ਹੁਕਮਾਂ, ਮਰਯਾਦਾਵਾਂ ਤੇ ਰਹਿਤਾਂ ਨਾਲੋਂ ਵਡੇ ਤੇ ਅਸਲੀ ਅੰਗਾਂ ਨੂੰ ਰਿਦੇ ਵਿਚ ਵਸਾਣਾ ਜ਼ਰਰੀ ਸਮਝਦਾ ਸਾਂ। ਮੈਂ ਐਤਵਾਰ ਨੂੰ ਗਿਰਜੇ ਜਾਣ ਦਾ ਟਾਈਮ ਨਹੀਂ ਕਢਦਾ ਸਾਂ ਕਿਉਂਕਿ ਮੈਂ ਪੜ੍ਹਨਾ ਹੁੰਦਾ ਸੀ।

ਮੈਂ ਧਰਮ ਦੇ ਮੂਲ ਅੰਗਾਂ ਵਿਚ ਪੱਕਾ ਵਿਸ਼ਵਾਸ਼ ਰਖਦਾ ਸਾਂ ਜੋ ਇਹ ਸਮਝਦਾ ਸਾਂ :

ਪ੍ਰਮੇਸ਼ਰ ਹੈ। ਉਸ ਨੇ ਸੰਸਾਰ ਨੂੰ ਬਣਾਇਆ ਹੈ। ਉਹ ਕਾਰਣਾਂ ਦਾ ਬਨਾਣ ਵਾਲਾ ਹੈ ਤੇ ਇਉਂ ਸੰਸਾਰ ਦੇ ਪ੍ਰਬੰਧ ਨੂੰ ਚਲਾਂਦਾ ਹੈ। ਉਸ ਦੀ ਸਭ ਤੋਂ ਮਨਪਸਿੰਦ ਸੇਵਾ, ਉਸ ਦੇ ਬੰਦਿਆ ਦੀ ਸੇਵਾ ਹੈ। ਸਾਡੀ ਆਤਮਾ ਅਮਰ ਹੈ। ਪੁੰਨਾਂ ਦਾ ਫਲ ਤੇ ਪਾਪਾਂ ਦਾ ਦੰਡ, ਭਾਵੇਂ ਇਥੇ ਤੇ ਭਾਵੇਂ ਅਗੇ, ਅਵਸ਼ ਮਿਲਦਾ ਹੈ।

ਸਭ ਧਰਮਾਂ ਵਿਚ ਚੰਗੀਆਂ ਚੀਜ਼ਾਂ ਹਨ, ਇਸ

ਲਈ ਮੈਂ ਹੋਰਨਾਂ ਧਰਮਾਂ ਦਾ ਵੀ ਸਤਿਕਾਰ ਕਰਦਾ ਹਾਂ। ਪਰ ਧਰਮਾਂ ਵਿਚ ਅਜਿਹੀਆਂ ਚੀਜ਼ਾਂ ਵੀ ਆ ਰਲਦੀਆਂ ਹਨ, ਜਿਹੜੀਆਂ ਚੰਗਿਆਈਆਂ ਨੂੰ ਉਭਾਰਨ ਦਾ ਇੰਨਾ ਕੰਮ ਨਹੀਂ ਕਰਦੀਆਂ ਜਿੰਨਾ ਦੂਜੇ ਮਨੁਖਾਂ ਨਾਲੋਂ ਉਪਰਾ ਕਰਨ ਦਾ। ਇਨ੍ਹਾਂ ਚੀਜ਼ਾਂ ਨੂੰ ਮੈਂ ਗ੍ਰਹਿਣ ਨਹੀਂ ਕਰਦਾ ਸਾਂ ਤੇ ਨਾ ਇਨ੍ਹਾਂ ਤੇ ਬਹਿਸ ਕਰਦਾ ਸਾਂ ਤਾਂ ਜੋ ਜਿਹੜੇ ਇਨ੍ਹਾਂ ਨੂੰ ਚੰਗਾ ਮੰਨਦੇ ਹਨ, ਉਨ੍ਹਾਂ ਦਾ ਦਿਲ ਨਾ ਦੁਖੇ। ਇਸ ਲਈ, ਭਾਵੇਂ ਮੈਂ ਚਰਚ ਦਿਆਂ ਇਕਠਾਂ ਵਿਚ ਸ਼ਾਮਲ ਨਹੀਂ ਹੁੰਦਾ ਸਾਂ ਪਰ ਉਨ੍ਹਾਂ ਨੂੰ ਚੰਗਾ ਤੇ ਲਾਭਦਾਇਕ ਸਮਝ ਕੇ ਉਹਨਾਂ ਲਈ ਚੰਦੇ ਦਿੰਦਾ ਤੇ ਦੁਆਦਾ ਸਾਂ।

ਮੈਂ ਆਪਣੀ ਇਖਲਾਕੀ ਸੰਪੂਰਣਤਾ ਲਈ ਜਾਂ ਮਾਨਸਿਕ ਤੇ ਆਤਮਕ ਵਿਕਾਸ ਲਈ ਆਪਣੀ ਸਕੀਮ ਬਣਾਈ। ਮੈਂ ਜੀਵਨ ਜੀਉਣ ਵਿਚ ਦੋਸ਼ਾਂ ਤੋਂ ਮੁਕਤ ਹੋਣਾ ਚਾਹੁੰਦਾ ਸਾਂ ਤੇ ਆਪਣੀਆਂ ਸਰੀਰਕ ਜਾਂ ਮਾਨਸਿਕ ਰੁਚੀਆਂ ਕਰ ਕੇ, ਜਾਂ ਰਿਵਾਜ ਕਰ ਕੇ, ਜਿਹੜੇ ਦੋਸ਼ ਕਰਨ ਲਈ ਦਿਲ ਕਰਦਾ ਹੈ ਉਨ੍ਹਾਂ ਉਤੇ ਵਿਜੈ ਪ੍ਰਾਪਤ ਕਰਨੀ ਚਾਹੁੰਦਾ ਸਾਂ। ਆਪਣੇ ਗਿਆਨ ਅਤੇ ਬੁਧੀ ਅਨੁਸਾਰ, ਜਿਸ ਨੂੰ ਮੈਂ ਮਾੜਾ ਸਮਝਦਾ ਸਾਂ, ਉਸ ਤੋਂ ਬਚਣਾ ਤੇ ਜਿਸ ਨੂੰ ਚੰਗਾ ਸਮਝਦਾ ਸਾਂ, ਉਸ ਨੂੰ ਕਰਨਾ ਚਾਹੁੰਦਾ ਸਾਂ। ਪਰ ਮੈਂ ਆਪਣੇ ਅਭਿਆਸ ਵਿਚ ਵੇਖਿਆ ਕਿ ਇਹ ਬੜਾ ਔਖਾ ਕੰਮ ਹੈ। ਇਕ ਦੋਸ਼ ਤੋਂ ਬਚਣ ਦਾ ਅਭਿਆਸ ਕਰਦਿਆਂ ਕਰਦਿਆਂ ਕੋਈ ਦੂਜਾ ਦੋਸ਼ ਅਚਿੰਤਾ ਆ ਦਬੋਚਦਾ ਹੈ। ਆਦਤ, ਕਮਜ਼ੋਰ ਚੌਕਸਾਈ ਨੂੰ ਦਬੋਚ ਲੈਂਦੀ ਹੈ। ਰੁਚੀ, ਦਲੀਲ ਨੂੰ ਢਾਹ ਲੈਂਦੀ ਹੈ। ਸੋ, ਮੈਂ ਇਥੇ ਅਪੜਿਆ ਕਿ 'ਪੂਰਾ ਨੇਕ ਬਨਣ' ਦੀ ਨਿਰੀ ਧਾਰਨਾ, ਤਿਲਕਣ ਤੋਂ ਬਚਾ ਨਹੀਂ ਸਕਦੀ। ਵਿਰੋਧੀ ਆਦਤਾਂ ਨੂੰ ਭੰਨਣ ਤੇ ਪਸਿੰਦ-ਆਦਤਾਂ ਨੂੰ ਉਸਾਰਨ ਦੀ ਲੋੜ ਹੈ। ਇਸ ਮੰਤਵ ਲਈ ਮੈਂ ਇਹ ਢੰਗ ਕਢਿਆ :

ਆਪਣੀ ਕੀਤੀ ਪੜ੍ਹਾਈ ਵਿਚੋਂ ਲਭ ਲਭ ਕੇ ਮੈਂ ਨੇਕੀਆਂ ਦੀ ਇਕ ਸੂਚੀ ਬਨਾਣੀ ਅਰੰਭੀ। ਇਹ ਬਹੁਤ ਲੰਮੀ ਤੇ ਉਘੜ ਦੁਘੜ ਲਿਸਟ ਸੀ। ਕਈ ਨੇਕੀਆਂ ਦੂਜਿਆਂ ਨਾਵਾਂ ਥਲੇ ਆ ਗਈਆਂ, ਕਈਆਂ ਦੇ ਅਰਥਾਂ ਵਿਚ ਸਮਝਣ ਦਾ ਅੰਤਰਾ ਸੀ। ਮਿਸਾਲ ਦੇ ਤੌਰ ਤੇ 'ਸੰਜਮ' ਹੈ। ਇਹ ਸਰੀਰ ਅਤੇ ਮਨ ਦੀਆਂ ਭੁਖਾਂ ਨੂੰ ਹੱਦ ਵਿਚ ਰਖਣ ਦਾ ਗੁਣ ਹੈ। ਇਸ ਵਿਚ ਲਾਲਚ ਹਉਮੈਂ ਤੇ ਵਡਾ ਬਨਣ ਦੀ ਹਵਸ ਤੋਂ ਬਚਣ ਦਾ ਵੀ ਅੰਗ ਆ ਜਾਂਦਾ ਹੈ ਤੇ ਹੋਰ ਵੀ ਕਈ ਨੇਕ ਆਦਤਾਂ ਆ ਜਾਂਦੀਆਂ ਹਨ। ਇਸ ਲਈ ਮੈਂ 'ਸੰਜਮ' ਨਾਮ ਦੀ ਹਦ-ਬੰਦੀ ਕਰ ਲਈ। ਹੋਰਾਂ ਨੇਕੀਆਂ ਦੇ ਅਰਥਾਂ ਨੂੰ ਵੀ ਨਿਸਚਤ ਕਰ ਲਿਆ। ਨਿਸਚਿਤ ਕਰਨ ਤੋਂ ਬਿਨਾਂ ਅਭਿਆਸ ਕਰਨ ਵਿਚ ਔਖ ਹੁੰਦਾ ਹੈ। ਸੋ ਹੇਠ ਲਿਖੀਆਂ ਚੰਗੀਆਂ ਆਦਤਾਂ ਬਣਾਣੀਆਂ ਮੈਂ ਇਛੀਆਂ ਤੇ ਉਨ੍ਹਾਂ ਦੀ ਹਦ ਬੰਦੀ ਕਰ ਕੇ ਵਖਰੀਆਂ ਵਖਰੀਆਂ ਥਾਵਾਂ ਦਿਤੀਆਂ:

੧. ਅਲਪ ਅਹਾਰ : ਭੁਖ ਮਿਟਾਉਣ ਲਈ ਖਾਓ। ਇਨਾ ਨਾ ਖਾਓ ਪੀਓ ਕਿ ਮਸਤੀ ਆਏ।

੨. ਚੁਪ : ਉਨਾ ਹੀ ਬੋਲੋ ਜਿਸ ਨਾਲ ਦੂਜਿਆਂ ਦਾ ਜਾਂ ਤੁਹਾਡਾ ਆਪਣਾ ਭਲਾ ਹੋਵੇ, ਨਿੰਦਾ ਚੁਗਲੀ ਤੇ ਫਜ਼ੂਲ ਗਪਬਾਜ਼ੀ ਤੋਂ ਬਚੋ।

੩. ਤਰਤੀਬ : ਤੁਹਾਡੀ ਹਰੇਕ ਚੀਜ਼ ਦਾ ਕੋਈ ਆਪਣਾ ਥਾਂ ਟਿਕਾਣਾ ਹੋਵੇ, ਤੁਹਾਡੇ ਕੰਮ ਦੇ ਹਰ ਹਿਸੇ ਦਾ ਆਪਣਾ ਸਮਾਂ ਹੋਵੇ।

੪. ਸੰਕਲਪ : ਜੋ ਕੁਝ ਤੁਹਾਨੂੰ ਕਰਨਾ ਚਾਹੀਦਾ ਹੈ, ਉਹ ਕਰਨ ਦਾ ਦ੍ਰਿੜ੍ਹ ਸੰਕਲਪ (ਇਰਾਦਾ) ਬਣਾਓ। ਜੋ ਸੰਕਲਪ ਧਾਰ ਲਓ ਉਸ ਨੂੰ ਕਰ ਗੁਜ਼ਰੋ।

੫. ਕਿਫ਼ਾਇਤ : ਕੋਈ ਚੀਜ਼ ਵੰਞਾਓ ਨਾ, ਕੋਈ ਅਜੇਹਾ ਖਰਚ ਨਾ ਕਰੋ, ਜਿਸ ਨਾਲ ਤੁਹਾਨੂੰ ਜਾਂ ਕਿਸੇ ਹੋਰ ਨੂੰ ਲਾਭ ਨਾ ਪੁਜੇ।

੬. ਮੇਹਨਤ : ਵਕਤ ਨਾ ਗਵਾਓ। ਕਿਸੇ ਲਾਭਦਾਇਕ ਕੰਮ ਵਿਚ ਲਗੇ ਰਹੋ। ਸਾਰੇ ਬੇ-ਲੋੜੇ ਕੰਮ ਸੁਟ ਪਾਓ।

੭. ਖਰਾਪਣ : ਧੋਖਾ ਦੇ ਕੇ ਕਿਸੇ ਨੂੰ ਨੁਕਸਾਨ ਨਾ ਪੁਚਾਓ। ਨਿਸ਼ਕਪਟ ਤੇ ਨਿਆਂਕਾਰੀ ਸੋਚਾਂ ਸੋਚੋ ਤੇ ਜੇ ਬੋਲੋ ਤਾਂ ਉਨ੍ਹਾਂ ਅਨੁਸਾਰ ਹੀ ਬੋਲੋ।

੮. ਨਿਆਂ : ਚੰਗੇ ਮੰਦੇ, ਹਰ ਕਿਸੇ ਨਾਲ, ਨਿਆਂ ਕਰੋ। ਜਿਨ੍ਹਾਂ ਪ੍ਰਤੀ ਤੁਹਾਡਾ ਫਰਜ਼ ਬਣਦਾ ਹੈ, ਉਨ੍ਹਾਂ ਨੂੰ ਲਾਭਾਂ ਤੋਂ ਵਾਂਜਿਆਂ ਨਾ ਰਖੋ ਜਾਂ ਨੁਕਸਾਨ ਨਾ ਪੁਚਾਓ।

੯. ਮੱਧ-ਮਾਰਗ (Moderation) ਅਤਿ ਨੂੰ ਹਥ ਨਾ ਲਾਓ, ਹਦ ਵਿਚ ਰਹੋ। ਦੂਜਿਆਂ ਦੇ ਕੀਤੇ

ਔਗੁਣਾਂ ਜਾਂ ਬੁਰਾਈ ਹਾਨੀ ਦਾ ਬਹੁਤ ਦੁਖ ਨਾ ਮਨਾਓ ਬਹੁਤਾ ਰੋਸ ਨਾ ਕਰੋ।

੧੦. ਸਫ਼ਾਈ : ਸਰੀਰ, ਪਹਿਰਾਵੇ ਤੇ ਰਹਿਣੀ ਸੰਬੰਧੀ ਸਫ਼ਾਈ ਰਖੋ, ਗੰਦਗੀ ਨੂੰ ਸਹਿਨ ਨਾ ਕਰੋ।

੧੧. ਸ਼ਾਂਤੀ : (ਅਡੋਲਤਾ, ਜੇਰਾ, ਟਿਕਾਓ) ਨਿਕੀਆਂ ਨਿਕੀਆਂ ਆਮ ਤੇ ਅਰੁਕ ਬਿਪਤਾਵਾਂ ਤੋਂ ਘਬਰਾਓ ਨਾਹ। ਉਨ੍ਹਾਂ ਦਾ ਜੇਰੇ ਨਾਲ ਟਾਕਰਾ ਕਰੋ।

੧੨. ਜੱਤ : ਭੋਗ ਕਦੇ ਕਦਾਈਂ, ਸੇਹਤ ਜਾਂ ਉਤਪਤੀ ਲਈ। ਜੇ ਆਪਣੀ ਜਾਂ ਦੂਜੇ ਦੀ ਸੇਹਤ, ਸ਼ੋਭਾ ਜਾਂ ਸ਼ਾਂਤੀ ਦੀ ਹਾਨੀ ਹੁੰਦੀ ਹੋਵੇ ਤਾਂ ਬਿਲਕੁਲ ਨਹੀਂ।

੧੩. ਨਿਮਰਤਾ : ਯਸੂ ਮਸੀਹ ਜਾਂ ਸੁਕਰਾਤ ਦੇ ਪੂਰਨਿਆਂ ਤੇ ਚਲੋ।

* ਇਹਨਾਂ ਨੇਕੀਆਂ ਦਾ ਅਭਿਆਸ ਕਰਨ ਲਈ, ਮੈਂ ਵੇਖਿਆ, ਕਿ ਸਾਰੀਆਂ ਦਾ ਇਕੋ ਵਾਰੀ ਪਕਾਣਾ ਤਾਂ ਬਹੁਤ ਹੀ ਕਠਨ ਹੈ। ਸੋ ਵਾਰੀ ਵਾਰੀ, ਇਕ ਉਪਰ ਕੁਝ ਸਮੇਂ ਲਈ ਉਚੇਚਾ ਧਿਆਨ ਦਿਤਾ ਜਾਵੇ ਤੇ ਬਾਕੀਆਂ ਉਪਰ ਸਾਧਾਰਨ ਅੱਖ ਰਖੀ ਜਾਵੇ। ਫਿਰ ਦੂਜੀ ਨੇਕੀ ਉਪਰ ਕੁਝ ਸਮੇਂ ਲਈ ਖਾਸ ਅਖ ਰਖੀ ਜਾਵੇ ਤੇ ਬਾਕੀਆਂ ਤੇ ਸਾਧਾਰਣ ਪਹਿਰਾ ਦਿਤਾ ਜਾਵੇ। ਇਸ ਤਰ੍ਹਾਂ ਸਾਰਿਆਂ ਨੂੰ ਪਕਾਇਆ ਜਾਵੇ।

ਸੋ, ਤੇਰ੍ਹਾਂ ਨੇਕੀਆਂ ਨੂੰ, ਮੈਂ, ਉਪਰ ਦਿਤੇ ਕਰਮ ਅਨੁਸਾਰ, ਥਾਂ ਦਿਤੀ। ਹਰੇਕ ਨੂੰ, ਵਾਰੀ ਵਾਰੀ, ਇਕ ਹਫਤਾ ਉਚੇਚਾ ਤੇ ਕਰੜਾ ਅਭਿਆਸ ਦੇਣ ਦਾ ਪ੍ਰੋਗਰਾਮ ਬਣਾਇਆ। ਸੋ ਪਹਿਲੇ ਹਫਤੇ ਵਿਚ 'ਅਲਪ ਅਹਾਰ' ਤੇ ਮੈਂ ਕਰੜਾ ਪਹਿਰਾ ਰਖਿਆ ਤੇ ਨਿਕੇ ਨਿਕੇ ਦੋਸ਼ ਤੋਂ ਵੀ ਬਚਣ ਦਾ ਉਚੇਚਾ ਜਤਨ ਕੀਤਾ। ਬਾਕੀਆਂ ਨੂੰ ਸਾਧਾਰਨ ਧਾਰਨਾ ਦੇ ਅਧੀਨ ਰਹਿਣ ਦਿਤਾ। ਕਾਗਜ਼ ਉਤੇ ਤੇਰ੍ਹਾਂ ਨੇਕੀਆਂ ਨੂੰ ਲਿਖਿਆ ਤੇ ਸਭ ਤੋਂ ਉਪਰ, 'ਅਲਪ ਅਹਾਰ' ਨੂੰ ਰਖਿਆ। ਇਨ੍ਹਾਂ ਦੇ ਸਾਹਮਣ, ਸਤ ਦਿਨਾਂ ਲਈ, ਸਤ ਖਾਨੇ ਵਾਹ ਲਏ। ਹਰ ਰਾਤ ਨੂੰ ਜਿਸ ਨੇਕੀ ਵਿਚ ਦੋਸ਼ ਪਿਆ, ਉਸ ਸਾਹਮਣੇ ਇਕ ਕਾਟਾ (+) ਲਾ ਦਿਤਾ। ਉਚੇਚਾ ਜਤਨ ਇਸ ਗਲ ਦਾ ਕੀਤਾ ਗਿਆ ਕਿ 'ਅਲਪ ਅਹਾਰ' ਵਿਚ, ਸਤਾਂ ਦਿਨਾਂ ਵਿਚ, ਕੋਈ ਦੋਸ਼ ਨਾ ਪਵੇ ਤੇ ਇਸ ਦੇ ਸਤੇ ਖ਼ਾਨੇ ਸਾਫ਼ (ਬਿਨਾਂ ਕਾਟੇ ਤੋਂ) ਰਹਿਣ। ਸੋ, ਸਤ ਦਿਨ ਉਚੇਚਾ 'ਅਲਪ ਅਹਾਰ' ਦੀ ਆਦਤ ਨੂੰ ਤਕੜਿਆਂ ਕੀਤਾ ਤੇ ਵਿਰੋਧੀ ਆਦਤ 'ਰਜ ਕੇ ਖਾਣ' ਨੂੰ ਕਮਜ਼ੋਰ ਕੀਤਾ ਗਿਆ। ਅਗਲੇ ਹਫ਼ਤੇ 'ਚੁਪ' ਦੀ ਆਦਤ ਦਾ ਵਾਧਾ ਕਰ ਕੇ ਜਤਨ ਕੀਤਾ ਕਿ ਦੋਵੇਂ ਖਾਨੇ 'ਕਾਟਿਆਂ' ਤੋਂ ਖਾਲੀ ਰਹਿਣ। ਇਸ ਤਰ੍ਹਾਂ, ਤੇਰ੍ਹਾਂ ਨੇਕੀਆਂ ਦਾ ਤੇਰ੍ਹਾਂ ਹਫ਼ਤੇ ਕਾਪੀ ਦੇ ਤੇਰ੍ਹਾਂ ਵਰਕਿਆਂ ਉਤੇ, ਅਭਿਆਸ ਕੀਤਾ ਗਿਆ। ਸਾਲ ਦੇ ੫੨ ਹਫਤੇ ਹੁੰਦੇ ਹਨ। ਇਕ ਸਾਲ ਵਿਚ, ਚਾਰ ਕੋਰਸ (ਅਭਿਆਸ ਦੇ ਗੇੜ) ਪੂਰੇ ਕੀਤੇ। ਇਸ ਤਰ੍ਹਾਂ ਜਿਵੇਂ ਕਿਸੇ ਵਡੇ ਬਾਗ ਦੀਆਂ ਸਾਰੀਆਂ ਕਿਆਰੀਆਂ ਵਿਚੋਂ ਘਾਹ ਤੇ ਨਿਕੰਮੇ ਬੂਟੇ ਇਕੋ ਵਾਰੀ ਮਾਰਨੇ ਸਾਡੀ ਤਾਕਤੋਂ ਬਾਹਰ ਹੁੰਦੇ ਹਨ, ਪਰ ਵਾਰੀ ਵਾਰੀ, ਸਾਰੀਆਂ ਕਿਆਰੀਆਂ ਨੂੰ ਸਾਫ ਕਰ ਕੇ ਬਾਗ ਨੂੰ ਸਾਫ਼ ਤੇ ਸੁੰਦਰ ਰਖਿਆ ਜਾ ਸਕਦਾ ਹੈ, ਇਵੇਂ ਹੀ ਇਕ ਇਕ ਕਰ ਕੇ ਭੈੜੀਆਂ ਆਦਤਾਂ ਨੂੰ ਚਿਰਿਤਰ ਵਿਚੋਂ ਉਖੇੜਿਆ ਜਾ ਸਕਦਾ ਹੈ। ਹਰ ਹਫ਼ਤੇ ਆਪਣੀ ਕਾਪੀ ਦੇ ਸਾਫ਼ ਖਾਨੇ ਵੇਖ ਕੇ ਪ੍ਰਸੰਨਤਾ ਹੁੰਦੀ ਤੇ ਹੌਸਲਾ ਵਧਦਾ ਹੈ ਕਿ ਮੈਂ ਆਪਣੇ ਪ੍ਰੋਗਰਾਮ ਵਿਚ ਅਗੇ ਵਧ ਰਿਹਾ ਹਾਂ। ਇਸ ਤਰ੍ਹਾਂ ਕੁਝ ਅਭਿਆਸ ਦੇ ਕੋਰਸਾਂ ਪਿਛੋਂ ਮੈਨੂੰ ਸਾਰੀ ਕਾਪੀ ਸਾਫ਼ ਵੇਖਣ ਦੀ ਸੰਭਾਵਨਾ ਦਿਸਣ ਲਗੀ।

ਰੋਜ਼ ਦੀ ਇਹ ਸ੍ਵੈ-ਪੜਤਾਲ ਬੜੀ ਲਾਭਦਾਇਕ ਸਾਬਤ ਹੋ ਸਕਦੀ ਹੈ ਤੇ ਆਦਤਾਂ ਦੇ ਵਾੜੇ ਵਿਚ ਨੇਕੀ, ਖਿੜਦੀ ਮਹਿਕਦੀ ਰਖੀ ਜਾ ਸਕਦੀ ਹੈ।

(ਮਨਜੀਤ ਸਿੰਘ)



# ਹਿੰਦੀ ਕੌਮੀਅਤ ਦਾ ਮੋਢੀ : ਗੁਰੂ ਗੋਬਿੰਦ ਸਿੰਘ



( ਮਨਜੀਤ ਸਿੰਘ )

ਡਾਕਟਰ ਸਰ ਗੋਕਲ ਚੰਦ ਨਾਰੰਗ ਲਿਖਦੇ ਹਨ ਕਿ ਜਦੋਂ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਪ੍ਰੋਗਰਾ[illegible] ਕੰਮ ਅਰੰਭਿਆ ਤਾਂ 'ਹਿੰਦੂ ਕੌਮ' ਨਾਮ ਦੀ ਕੋਈ ਵਸਤੂ ਸੰਸਾਰ ਵਿਚ ਨਹੀਂ ਸੀ। ਅਨੰਗ ਪਾਲ ਦੇ ਪਿਛ[illegible] ਕਦੇ ਹਿੰਦੂਆਂ ਵਿਚ ਰਾਜੇ ਰਜਵਾੜੇ ਤਾਂ ਸਨ ਪਰ ਹਿੰਦੂ ਲੀਡਰ ਕੋਈ ਨਹੀਂ ਜੰਮਿਆ। ਇਕ ਕੌਮ ਬਨਾਣ ਦਾ ਕੰਮ ਗੁਰੂ ਗੋਬਿੰਦ ਸਿੰਘ ਜੀ ਦੇ ਹਿਸੇ ਆਇਆ ਸੀ।

ਗੁਰੂ ਨਾਨਕ ਦੇਵ ਜੀ ਨੇ ਹਿੰਦੂ ਧਰਮ ਵਿਚੋਂ ਭੇਖਾਂ ਦੇ ਪਾਏ ਵਿਤਕਰਿਆਂ, ਪੁਜਾਰੀਆਂ ਦੇ ਪਾਏ ਵਹਿਮਾਂ, ਭਰਮਾਂ, ਹੰਢ ਚੁਕੀਆਂ ਰਸਮਾਂ, ਭੁਰੇ ਹੋ ਚੁਕੇ ਏਤਕਾਦਾਂ ਤੇ ਇਸ਼ਟ ਦੀ ਅਨੇਕਤਾ ਨੂੰ ਕੱਢ ਕੇ ਸਿਖੀ ਮਾਰਗ ਦਾ ਰਾਹ ਚਲਾਇਆ ਸੀ, ਜਿਸ ਮਾਰਗ ਨੂੰ ਨੌਂ ਗੁਰੂਆਂ ਆਪਣੀ ਜੋਤ ਨਾਲ ਉਜਾਗਰ ਕਰ ਕੇ ਗਾਡੀ ਰਾਹ ਬਣਾ ਦਿਤਾ ਪਰ ਸਿਖੀ ਵਿਚ ਕੌਮੀਅਤ ਦਾਖਲ ਕਰ ਕੇ ਇਸ ਨੂੰ ਪੰਥ ਬਨਾਣ ਦਾ ਕੰਮ ਅਕਾਲ ਪੁਰਖ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਦੇ ਜ਼ਿੰਮੇ ਲਾਇਆ ਸੀ।

'ਪੰਥ ਪ੍ਰਚੁਰ ਕਰਬੇ ਕੋ ਸਾਜਾ'

ਦਸ਼ਮੇਸ਼ ਪਿਤਾ ਨੇ ਸਿਖਾਂ ਵਿਚ ਕੌਮੀਅਤ ਦੀ ਕਰੰਟ ਕਿਵੇਂ ਭਰੀ, ਜਿਸ ਨੇ ਨਜ਼ਦੀਕ ਅਮਨ-ਪਸੰਦ ਸਿਖਾਂ ਨੂੰ ਦੁਨੀਆਂ ਦੀਆਂ ਮਹਾਨ-ਜੰਗਜੂ ਕੌਮਾਂ ਦੀ ਕਤਾਰ ਵਿਚ ਖੜਾ ਕਰ ਦਿਤਾ। ਸੰਨ ੧੬੭੫ ਵਿਚ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਸਮੇਂ ਆਪ ਦੀ ਉਮਰ ਕੇਵਲ ਨੌਂ ਸਾਲ ਦੀ ਸੀ। ਉਸ ਵੇਲੇ ਦਿਲੀ ਦੇ ਤਖਤ ਤੇ ਮੁਗ਼ਲ ਬਾਦਸ਼ਾਹਾਂ ਵਿਚੋਂ ਸਭ ਤੋਂ ਤਕੜਾ ਤੇ ਫਾਤਹ ਬਾਦਸ਼ਾਹ ਔਰੰਗਜ਼ੇਬ ਤਖਤ ਤੇ ਸੀ, ਜੋ ਮੁਖਾਲਫ ਧਰਮ ਪ੍ਰਚਾਰ ਦੀ ਕਿਸੇ ਵਧਦੀ ਤਾਕਤ ਨੂੰ ਕਦਾਚਿਤ ਬਰਦਾਸ਼ਤ ਨਹੀਂ ਕਰਦਾ ਸੀ। ਫਿਰ ਗੁਰ-ਗੱਦੀ ਦੇ ਸ਼ਰੀਕ ਤੇ ਹਾਸਦ ਧੀਰਮਲ ਤੇ ਰਾਮ ਰਾਏ ਔਰੰਗਜ਼ੇਬ ਦੇ ਦਰਬਾਰ ਵਿਚ ਕਾਫੀ ਅਸਰ ਰਸੂਖ ਰਖਦੇ ਸਨ ਤੇ ਉਹ ਗੁਰਗੱਦੀ ਤੇ ਬਿਰਾਜਮਾਨ ਗੁਰੂਆਂ ਦੀ ਤਰੱਕੀ ਨੂੰ ਨੱਪਣ ਲਈ ਈਰਖਾ ਦੇ ਭਾਂਬੜ ਮਚਾਈ ਰਖਦੇ ਸਨ। ਫਿਰ ਪੰਜਾਬ ਤੋਂ ਕਾਬਲ ਤਕ ਇਲਾਕਾ ਮੁਸਲਮਾਨ ਵਲੀਆਂ, ਪੀਰਾਂ, ਗਾਜ਼ੀਆਂ ਤੇ ਜਹਾਦੀਆਂ ਦਾ ਗੜ੍ਹ ਬਣਿਆਂ ਹੋਇਆ ਸੀ। ਫਿਰ ਹਿੰਦੂ ਅਮੀਰ, ਵਡੇ ਜ਼ਿਮੀਂਦਾਰ, ਜਗੀਰਦਾਰ ਤੇ ਰਾਜੇ ਰਜਵਾੜੇ ਵੀ ਜੜ੍ਹ-ਪਕੜ-ਚੁਕੀ ਮੁਗ਼ਲ ਹਕੂਮਤ ਦਾ ਸਾਥ ਦੇਣਾ ਆਪਣੇ ਲਾਭਾਂ ਤੇ ਹਿਤਾਂ ਅਨਕੂਲ ਮੰਨ ਚੁਕੇ ਸਨ। ਉਹਨਾਂ ਵਿਚ ਆਪਣੀ ਦੇਸੀ ਤਹਿਜ਼ੀਬ, ਆਪਣੇ ਪਰਾਚੀਨ ਧਰਮ ਤੇ ਦੇਸ਼ ਭਗਤੀ ਨਾਮ ਨੂੰ ਵੀ ਨਹੀਂ ਸੀ ਰਹੀ। ਉਹ ਮਨੁਖੀ ਉਚ-ਜਜ਼ਬਿਆਂ ਅੱਣਖ ਤੇ ਸ੍ਵੈਮਾਨ ਤੋਂ ਸਖਣੇ ਹੋ ਚੁਕੇ ਸਨ ਤੇ ਪਸ਼ੂਆਂ ਵਾਂਗਰ ਕੇਵਲ ਡਰ ਦੇ ਜਜ਼ਬੇ ਅਧੀਨ ਹੀ ਵਗੀ ਤੁਰੇ ਜਾਂਦੇ ਸਨ। ਮੁਗ਼ਲ ਹਕੂਮਤ ਤੋਂ ਡਰਦੇ ਸਨ। ਇਸ ਲਈ ਉਹਨਾਂ ਦੇ ਸਾਥੀ ਬਣੇ ਹੋਏ ਸਨ ਤੇ ਮੁਗ਼ਲ ਹਕੂਮਤ ਦੇ ਵਿਰੋਧੀਆਂ ਦੇ ਦੁਸ਼ਮਣ। ਇਹੋ ਹੀ ਪਸ਼ੂ ਬਿਰਤੀ ਹੈ ਡਾਢੇ ਤੋਂ ਡਰਨਾ ਤੇ ਹੀਣੇ ਤੇ ਚੜ੍ਹਨਾ। ਇਹੀ ਬਿਰਤੀ ਜ਼ੁਲਮ ਦੀ ਜੜ੍ਹ ਹੈ। ਇਸ ਹਾਲਤ ਵਿਚ ਸਨ, ਜਨਤਾ ਦੇ ਏਹੀ ਕੁਦਰਤੀ ਆਗੂ ਜੋ ਆਪ ਗੁਲਾਮ-ਬਿਰਤੀ ਵਿਚ ਫਸੇ ਹੋਏ, ਜਨਤਾ ਦੀਆਂ

ਗੁਲਾਮੀ ਦੀਆਂ ਜ਼ੰਜੀਰਾਂ ਨੂੰ ਸਗੋਂ ਪੱਕੀਆਂ ਕਰ ਰਹੇ ਸਨ।

ਇਹੋ ਜਹੇ ਵਿਰੋਧੀ ਹਾਲਤ ਵਾਪਰ ਰਹੇ ਸਨ ਜਦੋਂ ਗੁਰੂ ਗੋਬਿੰਦ ਸਿੰਘ ਜੀ ਨੇ ਦੱਲੀ ਹੋਈ ਜਨਤਾ ਨੂੰ ਇਕ ਕੌਮ ਬਨਾਣ ਦਾ ਪਰੋਗਰਾਮ ਬਣਾਇਆ। ਇਸ ਪਰੋਗਰਾਮ ਨੂੰ ਨਿਬਾਹੁਣ ਦੀ ਸ਼ਕਤੀ ਉਸ ਵੇਲੇ ਸਤਿਗੁਰੂ ਕਲਗੀਧਰ ਤੋਂ ਬਿਨਾਂ ਹੋਰ ਕਿਸ ਵਿਚ ਸੀ ? ਇਸੇ ਲਈ ਤਾਂ ਕਿਹਾ ਹੈ—

ਅਗਰ ਨ ਹੋਤੇ ਗੁਰੂ ਗੋਬਿੰਦ ਸਿੰਘ,
ਹਿੰਦੂ ਧਰਮ ਕਾ ਹੋਤਾ ਨਾਸ਼।

ਦਸਮੇਸ਼ ਨੇ ਜੋ ਪਰੋਗਰਾਮ ਆਪਣੇ ਬਾਲਪਨ ਵਿਚ ਹੀ ਡਿਗੀ ਜਨਤਾ ਨੂੰ ਚੁਕ ਕੇ ਖੜਾ ਕਰਨ ਦਾ ਬਣਾਇਆ ਸੀ, ਉਸ ਉਪਰ ਦ੍ਰਿੜਤਾ ਨਾਲ ਅਮਲ ਕਰਨ ਦੀ ਪਕੀ ਧਾਰਨਾ ਧਾਰ ਲਈ। ਪਹਾੜਾਂ ਦੀ ਇਕਲਵਾਂਜ ਵਿਚ ਪਹਿਲੇ ਆਪਣੇ ਆਪ ਨੂੰ ਤਿਆਰ ਕਰਨ ਦੀ ਵਿਓਂਤ ਬਧੀ। ਪਟਨਾ ਤੇ ਬਨਾਰਸ ਵਿਚੋਂ ਵਡੇ ਵਡੇ ਪੰਡਤ ਬੁਲਾ ਕੇ ਸਾਰੀ ਹਿੰਦੀ ਤੇ ਸੰਸਕ੍ਰਿਤ ਲਿਟਰੇਚਰ ਨੂੰ ਪੜ੍ਹਿਆ, ਉਹਨਾਂ ਦੇ ਉਲਥੇ ਕੀਤੇ, ਕਰਵਾਏ, ਸੈਂਕੜੇ ਵਿਦਵਾਨਾਂ ਨੂੰ ਆਪਣ ਦਰ-ਬਾਰ ਵਿਚ ਖਿਚ ਲਿਆਂਦਾ, ਜਿਨ੍ਹਾਂ ਵਿਚੋਂ ੫੨ ਕਵੀਆਂ ਦੇ ਨਾਮ ਤਾਂ ਅਜ ਤਕ ਸਾਨੂੰ ਯਾਦ ਹਨ। ਵੀਰ-ਰਸੀ ਕਵਿਤਾ ਨੂੰ ਉਤੇਜਤ ਕਰਨ ਲਈ ਆਪ ਨੇ ਖੁਦ ਚੰਡੀ ਦੀ ਵਾਰ ਤੇ ਚੰਡੀ ਚਰਿਤਰ ਵਰਗੀਆਂ ਬੇਮਿਸਾਲ ਰਚਨਾਵਾਂ ਰਚੀਆਂ। ਸ਼ਕਤੀ ਦੇ ਚਿਨ ਕ੍ਰਿਪਾਨ ਨੂੰ ਆਪ ਨੇ ਨਿਮਸਕਾਰ ਕੀਤੀ, ਇਸ ਨੂੰ ਭਗ-ਉਤੀ ਨਾਮ ਨਾਲ ਉਚੀ ਤੇ ਪਵਿਤ੍ਰ ਪਦਵੀ ਦਿਤੀ। ਆਪ ਦਾ ਤੇਗ਼ ਸੰਬੰਧੀ ਸੰਸਕ੍ਰਿਤ ਵਿਚ ਰਚਿਆ ਚੋਹਾਂ ਲਾਈਨਾਂ ਦਾ ਬੰਦ ਪੜ੍ਹ ਕੇ ਡਾਕਟਰ ਗੋਕਲ ਚੰਦ ਨਾਰੰਗ ਅਸ਼ ਅਸ਼ ਕਰ ਉਠਿਆ। ਉਸਦਾ ਕਥਨ ਹੈ ਕਿ ਇਸ ਦੇ ਪਾਏ ਦੀ ਕੋਈ ਕਵਿਤਾ ਉਸ ਨੇ ਅਜ ਤਕ ਨਹੀਂ ਪੜ੍ਹੀ ਸੁਣੀ ਉਹ ਹੈ :—

ਖਗ ਖੰਡ ਬਿਹੰਡੰ, ਖਲ ਦਲ ਖੰਡੰ,
ਅਤਿ ਰਣ ਮੰਡੰ ਬਰਮੰਡੰ।
ਭੁਜ ਦੰਡ ਅਖੰਡੰ ਤੇਜ ਪ੍ਰਚੰਡੰ,
ਜੋਤਿਅ ਮੰਡੰ ਭਾਨ ਪ੍ਰਭੰ।
ਸੁਖ ਸੰਤਾ ਕਰਣੰ ਦੁਰਮਤਿ ਦਰਣੰ,
ਕਿਲ ਦਿਖ ਹਰਣੰ ਅਸ ਸਰਣੰ।
ਜੈ ਜੈ ਜਗ ਕਾਰਣ ਸ੍ਰਿਸ਼ਟ ਉਬਾਰਣ,
ਮਮ ਪ੍ਰਿਤਪਾਰਣ ਜੈ ਤੇਗੰ।

ਇਹੋ ਜਹੀ ਖੜਕਵੀਂ, ਬੀਰ-ਰਸ ਜਗਾਣ ਵਾਲੀ ਕਵਿਤਾ ਦੇ ਖਜ਼ਾਨੇ ਦਸਮ-ਗ੍ਰੰਥ ਵਿਚ ਭਰੇ ਪਏ ਹਨ। ਪੰਜਾਬੀ ਹਿਰਦੇ ਨੇ ਇਹੋ ਜਹੀ ਬਾਣੀ ਪੜ੍ਹੀ ਸੁਣੀ ਤੇ ਬੀਰ-ਰਸ ਵਿਚ ਠਾਠਾਂ ਮਾਰਨ ਲਗ ਗਿਆ। ਅਜ ਵੀ ਦਸਮ ਪਾਤਸ਼ਾਹ ਦੀ ਬਾਣੀ ਪੜ੍ਹ ਕੇ ਕਮਜ਼ੋਰ ਤੋਂ ਕਮਜ਼ੋਰ ਦਿਲ ਵੀ ਬੀਰ-ਰਸ ਦੇ ਹੁਲਾਰੇ ਲੈਣ ਲਗ ਪੈਂਦਾ ਹੈ, ਉਸ ਸਮੇਂ ਦੀ ਕਲਗੀਧਰ ਦੀ ਜ਼ਾਤੀ-ਛੋਹ ਨੇ ਤਾਂ ਮੁਅਜਜ਼ਾ ਹੀ ਕਰ ਵਿਖਾਇਆ ਹੋਣਾ ਹੈ।

ਸ੍ਵੈ-ਤਿਆਰੀ ਦਾ ਦੂਜਾ ਭਾਗ ਆਪਣੇ ਸਰੀਰ ਨੂੰ ਕਮਾਣਾ, ਸ਼ਸਤਰ ਵਿਦਿਆ ਵਿਚ ਨਿਪੁੰਨ ਹੋਣਾ, ਸ਼ਿਕਾਰ ਬਹਾਦਰੀ ਦੀਆਂ ਖੇਡਾਂ, ਮੁਕਾਬਲਿਆਂ ਤੇ ਪ੍ਰਬਤੀ ਸਫਰਾਂ ਮੁਹਿੰਮਾਂ ਨਾਲ, ਆਪਣੇ ਸਰੀਰ ਨੂੰ ਮੇਹਨਤ, ਥਕਾਵਟ ਤੇ ਖਤਰਿਆਂ ਦਾ ਆਦੀ ਬਨਾਣਾ ਸੀ ਜਿਸ ਲਈ ਸਤਿਗੁਰੂ ਨੇ ਆਪਣੇ ਆਪ ਤੇ ਆਪਣੇ ਸਿਖਾਂ ਨੂੰ ਰਜ ਕੇ ਅਭਿਆਸ ਦਿਤਾ।

ਸੰਨ ੧੬੭੫ ਤੋਂ ੧੬੯੫ ਤਕ ਇਹ ਸ੍ਵੈ-ਤਿਆਗੀ ਦਾ ਸਮਾਂ ਸੀ।

ਸੰਨ ੧੬੯੫ ਤੋਂ ੧੬੯੯ ਤਕ ਸਤਿਗੁਰਾਂ ਇਰਦੇ ਗਿਰਦੇ ਦੇ ਇਲਾਕੇ ਨੂੰ ਤੇ ਇਲਾਕੇ ਦੇ ਪਹਾੜੀ ਰਾਜਿਆਂ ਨੂੰ ਗੰਢਣ ਤੇ ਇਕਠਿਆਂ ਕਰਨ, ਪ੍ਰੋਹਤਾਂ ਤੇ ਬਰਾਹਮਣਾਂ ਨੂੰ ਪਰੇਰ ਕੇ ਆਪਣੇ ਰਸੂਖ ਨਾਲ ਹਿੰਦ ਦੇ ਕਸ਼ਾਤਰ ਧਰਮ ਨੂੰ ਉਭਾਰਣ ਦੇ ਕਰਤਵ ਦਾ ਪਾਲਣ ਕਰਨ ਲਈ ਵੰਗਾਰਿਆ। ਉਹਨਾਂ ਇਹ ਵੇਖਿਆ ਤੇ ਜਨਤਾ ਨੂੰ ਵਿਖਾਲਿਆ ਕਿ ਇਹ ਸਾਰਾ ਨਜ਼ਾਮ ਘੁਣ ਖਾਧਾ ਤੇ ਭੁਗਾ ਹੋ ਚੁਕਾ ਹੈ।

## ਨਵੀਂ ਕੌਮ ਬਨਾਣ ਦੀ ਸਟੇਜ ਆਣ ਪੁਜੀ

੧੬੯੯ ਵਿਚ ਵਿਸਾਖੀ ਨੂੰ ਉਨ੍ਹਾਂ ਦੂਰ ਨੇੜੇ ਦੀਆਂ ਸਭ ਸੰਗਤਾਂ ਨੂੰ ਉਚੇਚੇ ਹੁਕਮਨਾਮੇ ਭੇਜ ਕੇ ਕੇਸਗੜ੍ਹ ਸਾਹਿਬ ਵਿਚ ਸਦਿਆ। ਭਰੇ ਦਰਬਾਰ

ਵਿਚ ਨੰਗੀ ਤਲਵਾਰ ਧੂ ਕੇ ਅੱਖਾਂ ਲਾਲ ਕਰ ਕੇ ਕੜਕ ਕੇ ਬੋਲੇ, "ਅਜ ਇਸ ਤਲਵਾਰ ਦੀ ਭੇਟ ਕਰਨ ਲਈ ਇਕ ਸੀਸ ਦੀ ਲੋੜ ਹੈ, ਨਿਤਰੇ ਕੋਈ ਜੋ ਸ਼ੀਸ ਦੇਵੇ"। ਦਇਆ ਰਾਮ ਨਿਤਰਿਆ। ਜਿਸ ਨੂੰ ਅੰਦਰ ਲੈ ਗਏ, ਸੰਗਤਾਂ ਨੇ ਤਲਵਾਰ ਦਾ ਖੜਾਕ ਵੀ ਸੁਣਿਆ, ਲਹੂ ਦੀ ਧਾਰ ਵੇਖੀ ਤੇ ਲਹੂ-ਲਿਬੜੀ ਤਲਵਾਰ ਲੈ ਕੇ ਸਤਿਗੁਰੂ ਫਿਰ ਆ ਧਮਕੇ। "ਇਕ ਸੀਸ ਦੇਣ ਵਾਲਾ ਹੋਰ ਨਿਤਰੇ।" ਫਿਰ ਉਹੋ ਕੌਤਕ। ਫਿਰ ਇਕ ਹੋਰ ਨਿਤਰਿਆ। ਫਿਰ ਇਕ ਹੋਰ ਤੇ ਫਿਰ ਇਕ ਹੋਰ। ਤਲਵਾਰ ਦਾ ਵਾਰ ਤੰਬੂ ਅੰਦਰ ਬਧੇ ਬਕਰਿਆਂ ਤੇ ਪੈਂਦਾ ਸੀ ਤੇ ਉਹਨਾਂ ਦਾ ਖੂਨ ਹੀ ਸਿਖ ਦੀ ਈਮਾਨ ਦੀ ਪਕਿਆਈ ਦਾ ਇਮਤਿਹਾਨ ਲੈਂਦਾ ਸੀ। ਇਡੇ ਕਠਨ ਇਮਤਿਹਾਨ ਵਿਚੋਂ ਪੰਜ ਸਿਖ ਪਾਸ ਹੋਏ ਜੋ ਪੰਜ ਪਿਆਰੇ ਕਹਾਏ। ਅੰਦਰ ਤੰਬੂ ਵਿਚ ਸਤਿਗੁਰਾਂ ਨੇ ਲੋਹੇ ਦੇ ਬਾਟੇ ਵਿਚ ਪਤਾਸੇ ਘਲ ਕੇ ਬਾਟੇ ਵਿਚ ਫੇਲਾਦੀ ਖੰਡੇ ਨਾਲ ਮਿਠੀ ਤੇ ਬੀਰ-ਰਸੀ ਗੁਰਬਾਣੀ ਹਲ ਕੀਤੀ। ਮਸੰਦਾਂ ਦੇ ਚਰਨ-ਪਾਹੁਲ ਨਾਲ ਅਗੇ ਸਿਖੀ ਵਿਚ ਪ੍ਰਵੇਸ਼ ਹੁੰਦਾ ਸੀ, ਹੁਣ ਖੰਡੇ ਦਾ ਪਾਹੁਲ ਤਿਆਰ ਹੋ ਗਿਆ। ਅਗੇ ਇਲਾਕੇ ਦੇ ਸਿਖ ਮਸੰਦਾਂ ਦੀ ਸੰਗਤ ਕਹਾਉਂਦੀ ਸੀ, ਹੁਣ ਹਜ਼ੂਰ ਦੀ ਖਾਲਸਾ (ਸ਼ਾਹੀ) ਸੰਗਤ ਬਣੀ। ਮਸੰਦ ਸਿਖ ਕਹਾਉਂਦੇ ਸਨ, ਸਤਿਗੁਰੂ ਨੇ ਪੰਜਾਂ ਪਿਆਰਿਆਂ ਨੂੰ ਪਾਹੁਲ ਦੇ ਕੇ "ਸਿੰਘ" ਸਜਾਏ। ਮਲ, ਰਾਮ, ਰਾਏ, ਦਾਸ ਦੀ ਅਨੇਕਤਾ ਨੂੰ ਮੇਟ ਕੇ ਸਭ ਦੇ ਨਾਮ ਨਾਲ 'ਸਿੰਘ' ਦੀ ਏਕਤਾ ਵਾਬਸਤਾ ਕਰ ਦਿਤੀ। ਫਿਰ ਉਨ੍ਹਾਂ ਤੋਂ ਆਪ ਪਾਹੁਲ ਲੈ ਕੇ ਆਪ ਸਿੰਘ ਸਜੇ ਤੇ ਗੋਬਿੰਦ ਰਾਏ ਤੋਂ ਗੋਬਿੰਦ ਸਿੰਘ ਬਣੇ, ਮਸੰਦ ਸਿਸਟਮ ਖਤਮ ਕਰ ਦਿਤਾ, ਪਾਹੁਲ ਦੇਣ ਦਾ ਅਖਤਿਆਰ ਪੰਜਾਂ ਪਿਆਰਿਆਂ ਦੇ ਰੂਪ ਵਿਚ ਪੰਜ ਗੁਰਮੁਖ ਸਿੰਘਾਂ ਨੂੰ ਦੇ ਦਿਤਾ। ਊਚ ਨੀਚ ਦਾ ਵਿਤਕਰਾ ਹੀ ਨਹੀਂ ਮੇਟਿਆ, ਸਗੋਂ ਗੁਰੂ ਸਿਖ ਦਾ ਵਿਤਕਰਾ ਵੀ ਨਵਿਰਤ ਕਰ ਦਿਤਾ। ਬਰਾਬਰੀ ਤੇ ਜਮਹੂਰੀਅਤ ਦੇ ਅਵਤਾਰ ਨੇ ਗੁਰੂ ਵਾਸਤੇ ਵੀ ਨਿਵੇਕਲੀ ਥਾਂ ਨਹੀਂ ਰਖੀ, ਸਿਖਾਂ ਵਿਚ ਹੀ ਗੁਰੂ ਨੂੰ ਅਭੇਦ ਕਰ ਦਿਤਾ। ਦੀਨੀ ਤੇ ਦੁਨੀਵੀ ਆਗੂ, ਪੇਸ਼ਵਾ ਤੇ ਅਵਤਾਰ ਆਪਣੀ ਉਚ ਪਦਵੀ ਨੂੰ ਨਿਵੇਕਲਿਆਂ ਰਖਣ ਲਈ ਸੌ ਜਤਨ ਕਰਦੇ ਹਨ, ਆਪਣੇ ਆਪ ਨੂੰ ਰੱਬ ਦਾ ਬੇਟਾ, ਰਸੂਲ ਤੇ ਅਵਤਾਰ ਕਹਿੰਦੇ ਹਨ, ਜ਼ਰਾ ਜਿੰਨੀ ਵਡਿਆਈ ਵੀ ਨਹੀਂ ਛਡਦੇ ਪਰ ਦਸਮੇਸ਼ ਨਿਰਾ ਵਡਿਆਈਆਂ ਹੀ ਨਹੀਂ ਛਡਦਾ, ਸਗੋਂ ਕਹਿੰਦਾ ਹੈ:—

ਇਨ ਹੀ ਕੀ ਕ੍ਰਿਪਾ ਕੇ ਸਜੇ ਹਮ ਹੈਂ,<br>ਨਹੀਂ ਮੋ ਸੇ ਗਰੀਬ ਕਰੋਰ ਪਰੇ।

ਤਾਂਹੀਓਂ ਤਾਂ ਕਿਹਾ ਹੈ:—

'ਵਾਹੁ ਵਾਹੁ ਗੋਬਿੰਦ ਸਿੰਘ ਆਪੇ ਗੁਰ ਚੇਲਾ।'

ਪਾਹੁਲ ਛਕਾ ਕੇ ਸਤਿਗੁਰਾਂ ਨੇ ਗੁਰਮੰਤ੍ਰ ਦਿਤਾ:—

ਵਾਹਿਗੁਰੂ ਜੀ ਕਾ ਖਾਲਸਾ,<br>ਵਾਹਿਗੁਰੂ ਜੀ ਕੀ ਫਤਹ।

ਅੰਮ੍ਰਿਤਧਾਰੀ ਪਿਆਰਿਆਂ ਨੂੰ ਪੱਗਾਂ ਬੰਨ੍ਹਾਈਆਂ ਕ੍ਰਿਪਾਨਾਂ ਗਲ ਪੁਆਈਆਂ, ਤੇੜ ਕਛਹਿਰੇ ਸਜਾਏ, ਹੱਥ ਕੜੇ ਪੁਆਏ ਤੇ ਬਾਹਰ ਡਰੀਆਂ, ਭੈਭੀਤ ਹੋਈਆਂ, ਖਿੰਡੀਆਂ ਪੁੰਡੀਆਂ ਸੰਗਤਾਂ ਸਾਹਵੇਂ ਇਨ੍ਹਾਂ ਨੂੰ ਸ਼ਬਦ ਪੜ੍ਹਾਂਦੇ ਲਿਆ ਪ੍ਰਗਟ ਕੀਤੇ। ਕਿਤਨੇ ਅਚੰਭੇ ਭਰਿਆ, ਲੋਹੜੇ ਦਾ ਅਸਰ ਹੋਇਆ ਹੋਊ ਸੰਗਤਾਂ ਤੇ? ਕੌਣ ਬਿਆਨ ਕਰ ਸਕਦਾ ਹੈ?

ਇਹ ਸੀ ਸਤਿਗੁਰਾਂ ਦੀ ਨਵੀਂ ਕੌਮ ਦੀ ਸਾਜਨਾ।

ਸਤਿਗੁਰਾਂ ਦੇ ਇਸ ਕਰਾਮਾਤੀ ਚੋਜ ਨੂੰ ਜਾਂਚ ਕੇ ਕਨਿੰਘਮ ਲਿਖਦਾ ਹੈ, "ਸਤਿਗੁਰੂ ਇਕ ਮਹਾਨ ਫਿਲਾਸਫਰ ਸਨ, ਜੋ ਜਾਣਦੇ ਸਨ ਕਿ ਜਿਸ ਤਰ੍ਹਾਂ ਜਨਤਾ ਦੀਆਂ ਸੁਤੀਆਂ ਕਲਾਂ ਜਗਾ ਕੇ ਉਨ੍ਹਾਂ ਵਿਚ ਨਵੀਂ ਰੂਹ ਫੂਕੀ ਜਾ ਸਕਦੀ ਹੈ।"

ਸੰਗਤਾਂ ਵਿਚ ਉਤਸ਼ਾਹ ਦੀ ਕਿੱਡੀ ਹਨੇਰੀ ਝੁਲੀ, ਇਕ ਮਹੀਨੇ ਵਿਚ ਹੀ ੮੦ ਹਜ਼ਾਰ ਸਿਖਾਂ ਦਾ ਆਪਣੇ ਸੀਸ ਗੁਰੂ ਦੀ ਭੇਟਾ ਕਰ ਕੇ ਅੰਮ੍ਰਿਤ ਛਕ ਸਿੰਘ ਬਣਨ ਤੋਂ ਪ੍ਰਗਟ ਹੈ।

ਇਕ ਨਵੀਂ ਕੌਮ ਬਣੀ, ਹਿੰਦੁਸਤਾਨ ਦੀ ਪਹਿਲੀ ਕੌਮ। ਇਸ ਕੌਮ ਵਿਚ ਜ਼ਾਤ-ਪਾਤ ਦੇ ਵਿਤਕਰੇ ਮਿਟ ਗਏ।

ਇਸ ਕੌਮ ਵਿਚ ਉਚ-ਨੀਚ ਦਾ ਇਤਨਾ ਅਭਾਵ ਪੈਦਾ ਹੋਇਆ ਕਿ ਸਿੰਘਾਂ ਨੇ ਸਤਿਗੁਰਾਂ ਨੂੰ ਵੀ ਮਰਯਾਦਾ ਖੰਡਨ ਕਰਨ ਤੇ ਦੰਡ ਦਾ ਭਾਗੀ ਠਹਿ-

ਚਾਹਿਆ, ਬਾਬੇ ਬੰਦੇ ਵਰਗੇ ਤੇਜਸਵੀ ਆਗੂ ਨੂੰ ਗੋਡੇ ਟੇਕਣ ਤੇ ਮਜਬੂਰ ਕਰ ਦਿਤਾ, ਮਹਾਰਾਜਾ ਰਣਜੀਤ ਸਿੰਘ ਵਰਗੇ ਮਹਾਰਾਜੇ ਨੂੰ ਪਬਲਿਕ ਤੌਰ ਤੇ ਕੋਰੜੇ ਮਾਰਨ ਦੀ ਸਜ਼ਾ ਸੁਣਾਈ। ਅਸੂਲ ਨੂੰ ਜ਼ਾਤ ਤੋਂ ਉਚਾ ਕਰ ਦਿਤਾ, ਭਾਵੇਂ ਉਹ ਕਿਸੇ ਅਦਨਾ ਤੋਂ ਅਦਨਾ ਸਿਖ ਦੀ ਹੋਵ ਤੇ ਭਾਵੇਂ ਉਹ ਉਚੇ ਤੋਂ ਉਚੇ ਸਰਕਾਰੀ ਬੰਦੇ ਦੀ ਹੋਵੇ ; ਅਜ ਵੀ ਇਹੋ ਸਪਿਰਟ ਸਿਖਾਂ ਵਿਚ ਸਪੱਸ਼ਟ ਨਜ਼ਰ ਆਉਂਦੀ ਹੈ।

ਇਸ ਕੌਮ ਦਾ ਇਕੋ ਇਸ਼ਟ ਅਕਾਲ ਮਿਥਿਆ ਗਿਆ। ਸ੍ਰੀ ਗੁਰੂ ਗ੍ਰੰਥ ਸਾਹਿਬ ਰਾਹੀਂ ਕੇਵਲ ਅਕਾਲ ਦੀ ਪੂਜਾ ਹੁੰਦੀ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਜੋਤੀ ਜੋਤ ਸਮਾਉਣ ਸਮੇਂ ਅੰਤਲਾ ਹੁਕਮ ਇਹ ਕੀਤਾ ਸੀ :—

ਪੂਜਾ ਅਕਾਲ ਦੀ, ਪਰਚਾ ਸ਼ਬਦ ਦਾ
ਤੇ ਦੀਦਾਰ ਖਾਲਸੇ ਦਾ।

ਹੋਰ ਦੇਵੀ ਦੇਵਤੇ, ਅਵਤਾਰ, ਬੁਤ ਮੂਰਤੀਆਂ ਸਭ ਪੂਜਾ ਦੀ ਪਦਵੀ ਤੋਂ ਥਲੇ ਹਨ। ਇਸ ਕੌਮ ਦਾ ਯਾਤਰਾ ਅਸਥਾਨ ਕੇਵਲ 'ਹਰਿਮੰਦਰ ਸਾਹਿਬ ਅੰਮ੍ਰਿਤਸਰ' ਮਿਥਿਆ ਗਿਆ। ਇਸ ਕੌਮ ਦਾ ਪਾਹੁਲ ਹਰ ਜ਼ਾਤ ਲਈ, ਹਰ ਮਰਤਬੇ ਲਈ ਇਕੋ ਥਾਪਿਆ ਗਿਆ। ਇਸ ਕੌਮ ਦੀ ਵਰਦੀ ਇਕ ਨੀਯਤ ਹੋਈ ਜੋ ਕੁਦਰਤ ਨਾਲ ਸਭ ਤੋਂ ਵਧ ਮੇਲ ਖਾਂਦੀ ਸੀ।

ਇਨ੍ਹਾਂ ਸਾਂਝਾਂ ਵਿਚ ਬਣੀ ਹਿੰਦੁਸਤਾਨ ਦੀ ਪਹਿਲੀ ਕੌਮ, ਜਿਸ ਨੂੰ 'ਖਾਲਸਾ ਪੰਥ' ਕਿਹਾ ਜਾਂਦਾ ਹੈ, ਸਤਿਗੁਰੂ ਗੋਬਿੰਦ ਸਿੰਘ ਜੀ ਨੇ ੧੬੯੯ ਵਿਚ ਖੰਡੇ ਦੀ ਧਾਰ ਤੋਂ ਤੇ ਬਾਣੀ ਦੀ ਮਿਠਤ ਤੋਂ ਪੈਦਾ ਕੀਤੀ। ੧੬੯੯ ਤੋਂ ੧੭੦੮ ਤਕ ਇਸ ਕੌਮ ਨੂੰ ਆਪਣੀ ਜ਼ਾਤੀ ਅਗਵਾਈ ਦਾ ਮਾਣ ਬਖਸ਼ਿਆ, ਤੇ ਆਪਣੀ ਮਿਸਾਲ ਨਾਲ ਚਾਲੀ ਸਿਖਾਂ ਨਾਲ ੧੦ ਲਖ ਵਿਰੋਧੀਆਂ ਦਾ ਮੁਕਾਬਲਾ ਪੈ ਜਾਣ ਤੇ ਵੀ ਡਟੇ ਰਹਿਣ ਦਾ ਦਿਲ-ਗੁਰਦਾ ਬਖਸ਼ਿਆ। ਅਤਿ ਦੀ ਬੇਸਰੋ-ਸਮਾਨੀ, ਸਾਥੀਆਂ ਦੇ ਸ਼ਹੀਦ ਹੋ ਜਾਣ, ਪ੍ਰਵਾਰ ਦੇ ਸ਼ਹੀਦ ਹੋ ਜਾਣ ਨਾਲ ਵੀ ਚੜ੍ਹਦੀਆਂ ਕਲਾਂ ਵਿਚ ਰਹੇ ਤੇ ਫਿਰ ਔਰੰਗਜ਼ੇਬ ਨੂੰ ਚਿਠੀ ਲਿਖੀ ਜਿਸ ਦਾ ਨਾਮ ਰਖਿਆ, 'ਜ਼ਫਰ ਨਾਮਾ' ਭਾਵ ਫਤਹ ਨਾਮਾ।

ਅਜੇਹੇ ਸਤਿਗੁਰ ਦੀ ਸਾਜੀ ਹੋਈ ਖਾਲਸਾ ਕੌਮ ਨੇ ਆਪਣੇ ਅਡੋਲ ਗੁਰੂ ਨੂੰ ੧੭੦੮ ਤੋਂ ਬਾਅਦ ਵੀ ਸਦਾ ਆਪਣੇ ਅੰਗ-ਸੰਗ ਜਾਤਾ। ਖਾਲਸਾ ਪੰਥ ਜ਼ੁਲਮ ਦੀ ਹਨੇਰੀ ਸਾਹਮਣੇ ਚਟਾਨ ਬਣ ਕੇ ਅੜ ਗਿਆ, ਔਕੜਾਂ ਦੀ ਚਕੀ ਵਿਚ ੧੭੬੨ ਤਕ ਪਤ ਸਾਲ ਦਰੜਿਆ ਜਾਂਦਾ ਰਿਹਾ। ਇਸ ਸਾਲ ਅਹਿਮਦ ਸ਼ਾਹ ਅਬਦਾਲੀ ਜਿਸ ਨੇ ਮਰਹਟਿਆਂ ਦੀ ਅਥਾਹ ਤਾਕਤ ਦਾ ਕਚੂਮਰ ਕਢ ਕੇ ਰਖ ਦਿਤਾ ਉਸ ਦੀ ਤੇ ਦਿਲੀ ਰਾਜ ਦੀ ਰਲਵੀਂ ਤਾਕਤ ਸਾਹਮਣੇ ਖਾਲਸਾ ਪੰਥ ਡਟ ਗਿਆ। ਭਾਵੇਂ ਉਸ ਟੱਕਰ ਵਿਚ ਅਧੇ ਸਿੰਘ ਸ਼ਹੀਦ ਹੋ ਗਏ ਪਰ ਉਸੇ ਸਾਲ ਹੀ ਖਾਲਸਈ ਝੰਡਾ ਲਹੌਰ ਦੇ ਕਿਲ੍ਹੇ ਤੇ ਝੁਲਾ ਦਿਤਾ ਗਿਆ ਜੋ ੧੮੪੯ ਤਕ ਤਕ ਲੇਹਰਾਉਂਦਾ ਰਿਹਾ।

ਉਹ ਪੰਥ ਦਾ ਵਾਲੀ, ਉਹ ਹਿੰਦੀਆਂ ਦੀ ਸਭ ਤੋਂ ਪਹਿਲੀ ਕੌਮ ਦਾ ਮੋਢੀ ਹਿੰਦੁਸਤਾਨ ਤੇ ਰਹਿਮਤ ਬਣ ਕੇ ਨਾਜ਼ਲ ਹੋਇਆ ਤੇ ਐਸੀ ਕੌਮ ਪਿਛੇ ਛਡ ਗਿਆ ਜੋ ਹੁਣ ਤਕ ਹਿੰਦੀਆਂ ਦੇ ਧਰਮ ਤੇ ਦੇਸ਼ ਦੀ ਰਖਿਆ ਕਰਨ ਲਈ ਸਦਾ ਤਿਆਰ ਬਰ ਤਿਆਰ ਰਹਿੰਦੀ ਹੈ ਤੇ ਇਸ ਕੌਮ ਨੂੰ ਸਮਰਥ ਗੁਰੂ ਦੀ ਮਿਹਰ ਸਦਕਾ, ਸਮਰਥ ਹੈ।

★


## ਭਾਈ ਤੇਜਾ ਸਿੰਘ ਕੋਹਲੀ

ਦੀਆਂ ਸਿਖ ਚਿਰਿਤਰ ਨੂੰ ਉਜਾਗਰ ਕਰਨ ਵਾਲੀਆਂ ਪੁਸਤਕਾਂ

| | | |
|---|---|---|
| ਸਿਖ ਜੀਵਨੀਆਂ | ਨੰ: ੧ | ੧॥) |
| " " | ਨੰ: ੨ | ੨॥) |
| " " | ਨੰ: ੩ | ੨॥) |
| ਗ੍ਰਾਮ ਸੇਵਕ | | ੪) |

ਮਿਨੇਜਰ ਸੰਤ ਸਿਪਾਹੀ ਬੁਕ ਡਿਪੂ
ਲਾਲ ਹਵੇਲੀ, ਗੇਟ ਮਹਾਂ ਸਿੰਘ, ਅੰਮ੍ਰਿਤਸਰ।

# ਗੁਰੂ ਗੋਬਿੰਦ ਸਿੰਘ ਜੀ ਨੇ

# ਡਿਗਿਆਂ ਹੋਇਆਂ ਨੂੰ ਚੁਕਿਆ

(ਗੁਰਪੁਰਵਾਸੀ, ਸ੍ਰੀ ਮਾਨ ਮਾਸਟਰ ਤਾਰਾ ਸਿੰਘ ਜੀ ਦੀ ਕਲਮ ਤੋਂ)

[ਸੰਨ ੧੯੩੬ ਵਿਚ ਦਖਣ ਦੇ ਅਛੂਤਾਂ ਨੇ ਆਪਣੇ ਵੱਡੇ ਵੱਡੇ ਲੀਡਰਾਂ, ਡਾਕਟਰ ਅੰਬੇਦਕਾਰ ਆਦਿ ਰਾਹੀਂ ਐਲਾਨ ਕੀਤਾ ਸੀ ਕਿ ਉਹ ਹਿੰਦੂ ਧਰਮ ਨੂੰ ਤਿਆਗਣਾ ਚਾਹੁੰਦੇ ਹਨ ਕਿਉਂਕਿ ਸਦੀਆਂ ਤੋਂ ਇਸ ਧਰਮ ਨੇ ਉਹਨਾਂ ਨੂੰ ਆਰਥਿਕ ਤੇ ਭਾਈਚਾਰਕ ਤੌਰ ਤੇ ਇਤਨਾ ਪਛਾੜਿਆ ਤੇ ਲਿਤਾੜਿਆ ਹੋਇਆ ਸੀ ਕਿ ਇਸ ਧਰਮ ਵਿਚ ਰਹਿੰਦਿਆਂ ਉਹ ਉਠ ਕੇ ਬਹਿ ਵੀ ਨਹੀਂ ਸਕਦੇ ਸਨ। ਹਿੰਦੂ ਲੀਡਰਾਂ ਨੇ ਅਛੂਤ ਲੀਡਰਾਂ ਨੂੰ ਬਹੁਤ ਸਮਝਾਇਆ ਪਰ ਜਦ ਉਨ੍ਹਾਂ ਦੀ ਬਹੁਤ ਜ਼ਿੱਦ ਵੇਖੀ ਤਾਂ ਹਿੰਦੂ ਮਹਾਂ ਸਭਾ ਦੇ ਪਰਧਾਨ ਡਾਕਟਰ ਮੁੰਜੇ, ਸੇਠ ਜੁਗਲ ਕਿਸ਼ੋਰ ਬਿਰਲਾ ਤੇ ਜਗਤ-ਗੁਰੂ ਸ਼ੰਕਰਾਚਾਰੀਆ ਨੇ ਉਨ੍ਹਾਂ ਨੂੰ ਰਾਏ ਦਿਤੀ ਕਿ ਉਹ ਸਿਖ ਬਣ ਜਾਣ ਤੇ ਈਸਾਈ ਜਾਂ ਮੁਸਲਮਾਨ ਨਾ ਬਨਣ। ਇਸ ਤਰ੍ਹਾਂ ਉਹਨਾਂ ਦਾ ਨਿਸ਼ਾਨਾ ਭੀ ਪੂਰਾ ਹੁੰਦਾ ਸੀ ਤੇ ਉਹ ਹਿੰਦੂ ਸਭਿਅਤਾ ਅੰਦਰ ਭੀ ਟਿਕੇ ਰਹਿੰਦੇ ਸਨ।

ਇਨ੍ਹਾਂ ਹਾਲਾਤ ਵਿਚ ਭਾਰੀ ਗਿਣਤੀ ਵਿਚ ਅਛੂਤ ਲੀਡਰ ਸਿਖ ਧਰਮ ਵਲ ਝੁਕੇ। ਦਖਣ ਦੀਆਂ ਦੱਲਤ ਜ਼ਾਤੀਆਂ ਨੇ ਕੋਚੀਨ ਵਿਚ ਸਿਖ ਧਰਮ ਤੇ ਇਸ ਦੇ ਅਭਿਆਸ ਤੋਂ ਜਾਣੂ ਹੋਣ ਲਈ ਇਕ ਕਾਨਫਰੰਸ ਸੱਦੀ। ਉਸ ਵਿਚ ਮਾਸ਼ਟਰ ਜੀ ਨੇ ਅੰਗਰੇਜ਼ੀ ਵਿਚ ਇਕ ਐਡਰੇਸ ਪੜ੍ਹਿਆ ਤੇ ਦੱਲਤ ਜ਼ਾਤੀਆਂ ਸਿਖ ਬਨਣ ਲਈ ਤਿਆਰ ਹੋ ਗਈਆਂ। ਡਾਕਟਰ ਅੰਬੇਦਕਰ ਦੇ ਕਹਿਣ ਉਤੇ ਸ਼ਰੋਮਣੀ ਕਮੇਟੀ ਨੇ ਬੰਬਈ ਵਿਚ ਖਾਲਸਾ ਕਾਲਜ ਭੀ ਖੋਲ੍ਹ ਦਿਤਾ ਤਾਂ ਜੋ ਦੱਲਤ ਜ਼ਾਤੀਆਂ ਦੀ ਪੜ੍ਹਾਈ ਸਿਖਲਾਈ ਆਦਿਕ ਵਿਚ ਉਨਤੀ ਹੋਵੇ।

ਸਿਖ ਪੰਥ ਦੇ ਰਚੇਤਾ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਡਿਗੀਆਂ ਜ਼ਾਤਾਂ ਨੂੰ ਚੁਕਣ ਲਈ ਜਿਵੇਂ ਭਰਪੂਰ ਯਤਨ ਕੀਤਾ, ਉਸ ਦਾ ਵਰਣਨ ਮਾਸਟਰ ਜੀ ਨੇ ਖਾਸ ਤੌਰ ਤੇ ਕੀਤਾ ਸੀ। ਮਾਸ਼ਟਰ ਜੀ ਦੇ ਐਡਰੇਸ ਦੇ ਜ਼ਰੂਰੀ ਹਿਸੇ ਹੇਠਾਂ ਪੇਸ਼ ਕੀਤੇ ਜਾਂਦੇ ਹਨ :—]

"ਮੈਂ ਤੁਹਾਡਾ ਬੜਾ ਧੰਨਵਾਦੀ ਹਾਂ ਕਿ ਤੁਸਾਂ ਮੈਨੂੰ ਅਵਸਰ ਦਿਤਾ ਹੈ ਕਿ ਮੈਂ ਤੁਹਾਨੂੰ ਸੰਬੋਧਨ ਕਰ ਸਕਾਂ। ਤੁਸਾਂ ਹਿੰਦੂ-ਮਤ ਤਿਆਗ ਦੇਣ ਦਾ ਫੈਸਲਾ ਕਰ ਚੁਕੇ ਹੋ। ਇਸ ਫੈਸਲੇ ਨੇ ਪੰਜਾਬ ਦੇ ਸਿਖਾਂ ਵਿਚ ਖਿੱਚ ਪੈਦਾ ਕੀਤੀ ਹੈ ਤੇ ਮੈਨੂੰ ਇਸ ਥਾਂ ਤੇ ਇਥੋਂ ਦੇ ਲੋਕਾਂ ਦੀਆਂ ਲੋੜਾਂ ਦਾ ਮੁਤਾਲਿਆ ਕਰਨ ਲਈ ਭੇਜਿਆ ਗਿਆ ਹੈ।

ਮੈਂ ਵੇਖਿਆ ਹੈ ਕਿ ਦੱਲਤ ਜ਼ਾਤੀਆਂ ਖਾਸ ਕਰ ਕੇ ਥੀਆਂ ਤੇ ਅਸ਼ੂਆਂ ਲੋਕਾਂ ਵਿਚ ਬੜੀ ਜਾਗ੍ਰਿਤ ਪੈਦਾ ਹੋ ਗਈ ਹੈ। ਉਹਨਾਂ ਦੇ ਦਿਲ ਵਿਚ ਉਛਾਲ ਹੈ ਤੇ ਉਹ ਆਪਣੀ ਡਿਗੀ ਹੋਈ ਹਾਲਤ ਨੂੰ ਚੁਕਣ ਦਾ ਸਚੇ ਦਿਲੋਂ ਜਤਨ ਕਰ ਰਹੇ ਹਨ। ਪਰ ਗਲ ਸਾਫ਼ ਹੋ ਗਈ ਹੈ ਕਿ ਥੀਆ ਲੋਕਾਂ ਦੀ ਇਹ ਹਾਲਤ ਹੁਣ ਬਹੁਤਾ ਚਿਰ ਨਹੀਂ ਰਹੇਗੀ...ਜੇ ਤੁਸੀਂ ਆਪਣੀ ਕੌਮ ਨੂੰ ਉਠਾਉਣਾ ਚਾਹੁੰਦੇ ਹੋ, ਤਾਂ ਤੁਹਾਨੂੰ ਕੁਰਬਾਨੀ ਕਰਨੀ ਪਵੇਗੀ ਤੇ ਪੁਲੀਟੀਕਲ ਲਾਭਾਂ ਦਾ ਖਿਆਲ ਵੀ ਛੱਡਣਾ ਪਵੇਗਾ। ਮੈਂ ਆਪ ਨੂੰ ਆਪਣੇ ਧਰਮ ਵਲੋਂ ਪੇਸ਼ਕਸ਼ ਕਰਨ ਆਇਆ ਹਾਂ ਕਿ ਆਓ ਸਿੱਖੀ ਵਿਚ

ਸ਼ਾਮਲ ਹੋ ਜਾਓ, ਇਸ ਵਿਚ ਸਾਡਾ ਕੋਈ ਸੁਆਰਥ ਕੰਮ ਨਹੀਂ ਕਰ ਰਿਹਾ।...ਸਾਨੂੰ ਇਸ ਤਸੱਲੀ ਤੋਂ ਛੁਟ ਹੋਰ ਕਿਸੇ ਲਾਭ ਦੀ ਲੋੜ ਨਹੀਂ ਕਿ ਗੁਰੂ ਨਾਨਕ ਗੁਰੂ ਗੋਬਿੰਦ ਸਿੰਘ ਦਾ ਝੰਡਾ ਹਿੰਦੁਸਤਾਨ ਦੇ ਦੂਰ ਦੁਰੇਡੇ ਕੋਨੇ ਵਿਚ ਵੀ ਝੂਲੇ, ਜੋ ਤੁਹਾਡਾ ਦੁਖ ਨਵਿਰਤ ਕਰ ਸਕਦਾ ਹੈ। ਜੇ ਮਾਲਾਬਾਰ ਦੇ ਸਿਖਾਂ ਨੇ ਕੁਝ ਪ੍ਰਾਪਤ ਕੀਤਾ, ਤਾਂ ਇਸ ਵਿਚ ਉਹਨਾਂ ਦਾ ਹੀ ਲਾਭ ਹੋਣਾ ਹੈ, ਸਾਨੂੰ ਇਸ ਵਿਚੋਂ ਕੁਝ ਲਾਭ ਨਹੀਂ ਮਿਲਣਾ।

ਜੇ ਤੁਸੀਂ ਸਿਖੀ ਧਰਮ ਧਾਰਨ ਕਰ ਲਵੋ, ਤਾਂ ਅਸੀਂ ਤੁਹਾਡੀ ਗ਼ੁਲਾਮੀ ਨੂੰ ਦੂਰ ਕਰਨ ਲਈ ਸਾਰੇ ਯਤਨ ਕਰਾਂਗੇ। ਜੇ ਨਾ ਵੀ ਕਰੋ ਤਾਂ ਭੀ ਅਸੀਂ ਤੁਸਾਂ ਪ੍ਰਤੀ ਆਪਣਾ ਫਰਜ਼ ਅਦਾ ਕਰਾਂਗੇ ਜਿਵੇਂ *ਵੈਕਮ ਸਤਿਆਗ੍ਰਹਿ ਸਮੇਂ ਕੀਤਾ ਸੀ।

ਸਿੱਖ ਮਤ ਹੋਰਨਾਂ ਧਰਮਾਂ ਵਾਂਗ ਨਹੀਂ। ਇਹ ਕੇਵਲ ਮਨੁਖ ਸਮਾਜ ਦੇ ਸੇਵਕਾਂ ਦੀ ਜਥੇਬੰਦੀ ਹੈ। ਜੇ ਤੁਸੀਂ ਕਿਸੇ ਸਿਖ ਗੁਰਦੁਆਰ ਵਿਚ ਜਾਓ ਤਾਂ ਤੁਸੀਂ ਉਚ ਨੀਚ, ਅਮੀਰ ਗਰੀਬ, ਗੱਭਰੂ ਤੇ ਬੁਢੇ ਹਰੇਕ ਨੂੰ ਕੋਈ ਨਾ ਕੋਈ ਸੇਵਾ ਕਰਦੇ ਹੋਏ ਵੇਖੋਗੇ। ਅਸੀਂ ਆਪ ਪਾਸ ਉਸੇ ਸਪਿਰਿਟ ਵਿਚ ਆਏ ਹਾਂ...ਤੁਸਾਂ ਸਿਖ ਧਰਮ ਨੂੰ ਇਸ ਦੇ ਉਪਦੇਸ਼ਾਂ ਤੇ ਉਨ੍ਹਾਂ ਲੋਕਾਂ ਨੂੰ ਜਿਹੜੇ ਇਸ ਪੁਰ ਚਲਦੇ ਹਨ, ਜਾਚਣਾ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਬ੍ਰਾਹਮਣਾਂ ਤੇ ਹੋਰ ਉਚ-ਜਾਤੀਏ ਲੋਕਾਂ ਦੇ ਜਾਤ-ਪਾਤ ਦੇ ਵਿਤਕਰੇ ਵਿਰੁਧ ਪ੍ਰਚਾਰ ਕੀਤਾ ਤੇ ਸਿਖਾਂ ਵਿਚ ਇਕ ਜ਼ਬਰਦਸਤ ਸਪਿਰਟ ਪੈਦਾ ਕੀਤੀ। ਗੁਰੂ ਗੋਬਿੰਦ ਸਿੰਘ ਜੀ ਨੇ ਇਸ ਨੂੰ ਜਥੇਬੰਦ ਕਰ ਦਿਤਾ।

ਜਦ ਹੰਕਾਰੀ ਪਹਾੜੀ ਰਾਜਿਆਂ ਨੂੰ ਪਤਾ ਲਗਾ ਕਿ ਗੁਰੂ ਗੋਬਿੰਦ ਸਿੰਘ ਜੀ ਸਭ ਉਚ ਨੀਚ ਨੂੰ ਅੰਮ੍ਰਿਤ ਛਕਾਉਣ ਲਗੇ ਹਨ ਤੇ ਛਕਾਉਣਗੇ ਇਕ ਬਾਟੇ ਵਿਚੋਂ ਤਾਂ ਉਹਨਾਂ ਇਕ ਮੀਟਿੰਗ ਕੀਤੀ ਅਤੇ ਰਾਜਾ ਅਜਮੇਰ ਚੰਦ ਦੀ ਅਗਵਾਈ ਹੇਠ ਇਕ ਡੇਪੁਟੇਸ਼ਨ ਗੁਰੂ ਸਾਹਿਬ ਪਾਸ ਭੇਜਿਆ। ਰਾਜਪੂਤ ਰਾਜਿਆਂ ਨੇ ਗੁਰੂ ਸਾਹਿਬ ਦੀ ਬੜੀ ਖ਼ੁਸ਼ਾਮਦ ਕੀਤੀ ਤੇ ਕਿਹਾ ਕਿ ਉਹ ਸਾਰੇ ਉਨ੍ਹਾਂ ਦੇ ਸਿਖ ਬਣ ਕੇ ਉਨ੍ਹਾਂ ਦੇ ਝੰਡੇ ਥਲੇ ਜਮ੍ਹਾਂ ਹੋ ਧਰਮ-ਯੁਧ ਲੜਣਗੇ, ਬਸ਼ਰਤੇ ਕਿ ਗੁਰੂ ਸਾਹਿਬ ਜਾਤ ਦੀ ਤਮੀਜ਼ ਨੂੰ ਕਾਇਮ ਰਖਦੇ ਹੋਏ ਨੀਚਾਂ ਨੂੰ ਆਪਣੇ ਝੰਡੇ ਥੱਲੇ ਨਾ ਲਿਆਉਣ। ਇਸ ਤੇ ਗੁਰੂ ਮਹਾਰਾਜ ਨੇ ਉਤਰ ਦਿਤਾ ਕਿ ਉਹਨਾਂ ਦਾ ਜੀਵਨ ਨੀਚ ਤੇ ਦੱਲਤ-ਜਾਤੀਆਂ ਲਈ ਅਰਪਣ ਹੈ। ਇਸ ਜਵਾਬ ਨੇ ਪਹਾੜੀ ਰਾਜਿਆਂ ਦੀ ਦਲੀਲ ਠੁਕਰਾ ਦਿੱਤੀ।

ਇਸ ਤਰ੍ਹਾਂ ਸਫਲ ਨਾ ਹੋਣ ਪਰ ਰਾਜਪੂਤ ਪਹਾੜੀ ਰਾਜਿਆਂ ਨੇ ਧਮਕੀਆਂ ਦੇਣੀਆਂ ਸ਼ੁਰੂ ਕਰ ਦਿਤੀਆਂ ਅਤੇ ਕਹਿਣ ਲਗੇ ਕਿ ਇਹ ਚਿੜੀਆਂ ਕਿਵੇਂ ਬਾਜ਼ਾਂ ਦਾ ਮੁਕਾਬਲਾ ਕਰ ਸਕਦੀਆਂ ਹਨ? ਏਹ ਭੇਡਾਂ ਸ਼ੇਰਾਂ ਸਾਹਮਣੇ ਕਿਵੇਂ ਅੜ ਸਕਦੀਆਂ ਹਨ, ਤੁਹਾਡੇ ਗਿਣਤੀ ਦੇ ਚੰਦ ਸਿਖ ਲੱਖਾਂ ਨਾਲ ਕਿਵੇਂ ਲੜ ਸਕਦੇ ਹਨ?' ਇਸ ਦਾ ਉਤਰ ਜਿਨ੍ਹਾਂ ਲਫਜ਼ਾਂ ਵਿਚ ਗੁਰੂ ਜੀ ਨੇ ਦਿਤਾ, ਉਹ ਇਸ ਵੇਲੇ ਪੰਜਾਬ ਵਿਚ ਬਹੁਤ ਪਰਸਿਧ ਹਨ। ਉਹਨਾਂ ਕਿਹਾ—"ਚਿੜੀਓਂ ਸੇ ਮੈਂ ਬਾਜ ਤੁੜਾਊਂ, ਸਵਾ ਲਾਖ ਸੇ ਏਕ ਲੜਾਊਂ, ਭੇਡੋਂ ਕੋ ਮੈਂ ਸ਼ੇਰ ਬਨਾਊਂ, ਤਬੈ ਗੋਬਿੰਦ ਸਿੰਘ ਨਾਮ ਕਹਾਊਂ।"

ਰਾਜਪੂਤ ਰਾਜਿਆਂ ਦਾ ਡੇਪੁਟੇਸ਼ਨ ਅਸਫਲ ਰਿਹਾ ਤਾਂ ਉਹਨਾਂ ਜਾ ਕੇ ਜੰਗ ਦੀ ਤਿਆਰੀ ਸ਼ੁਰੂ ਕਰ ਦਿਤੀ। ਨਤੀਜੇ ਵਜੋਂ ਗੁਰੂ ਸਾਹਿਬਾਂ ਨੂੰ ਉਹਨਾਂ ਨਾਲ ਲੜਾਈ ਕਰਨੀ ਪਈ। ਗੁਰੂ ਸਾਹਿਬ ਨੇ ਆਪਣੇ ਸਿਖਾਂ ਦੀ ਮਦਦ ਨਾਲ, ਜਿਨ੍ਹਾਂ ਵਿਚੋਂ ਭਾਰੀ ਗਿਣਤੀ ਵਿਚ ਨੀਚ ਜ਼ਾਤਾਂ ਦੇ ਯੋਧੇ ਸਨ, ਪਹਾੜੀ ਜਾਤ-ਅਭਿਮਾਨੀ ਰਾਜਿਆਂ ਨੂੰ ਮਾਰ ਭਜਾਇਆ।

ਮੈਂ ਵਿਸਥਾਰ ਵਿਚ ਨਹੀਂ ਪੈਣਾ ਚਾਹੁੰਦਾ,

---

*ਦਖਣੀ ਭਾਰਤ ਵਿਚ ਇੰਨੀ ਛੂਤ-ਛਾਤ ਮੰਨੀ ਜਾਂਦੀ ਹੈ ਕਿ ਅਛੂਤਾਂ ਦੇ ਪ੍ਰਛਾਵੇਂ ਦੀ ਭੀ ਛੂਤ ਮੰਨੀ ਜਾਂਦੀ ਸੀ ਤੇ ਉਹਨਾਂ ਨੂੰ ਕਈਆਂ ਸੜਕਾਂ ਤੋਂ ਭੀ ਨਹੀਂ ਲੰਘਣ ਦਿਤਾ ਜਾਂਦਾ ਸੀ। ੧੯੨੪ ਵਿਚ ਮਦਰਾਸ ਪ੍ਰਾਂਤ ਦੇ ਵੈਕਮ ਨਗਰ ਵਿਚ ਅਛੂਤਾਂ ਨੇ ਸਤਿਆਗ੍ਰਹਿ ਕੀਤਾ ਤਾਂ ਓਦੋਂ ਸਰੋਮਣੀ ਕਮੇਟੀ ਵਲੋਂ ਇਕ ਜੱਥਾ ਅਕਾਲੀਆਂ ਦਾ ਭੇਜਿਆ ਗਿਆ ਸੀ ਜਿਨ੍ਹਾਂ ਉਥੇ ਪੁਜ ਕੇ ਲੰਗਰ ਚਲਾਇਆ ਸੀ, ਉਦੋਂ ਮਦਰਾਸ ਵਿਚ ਸਿਖ ਨਹੀਂ ਵਸਦੇ ਸਨ।

ਕੇਵਲ ਇਤਨਾ ਹੀ ਕਹਿੰਦਾ ਕਿ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਦੇ ਉਚ ਜਾਤੀ ਹਿੰਦੂਆਂ ਅਤੇ ਮਸੰਦਾਂ ਦੇ ਭਾਈਚਾਰਕ ਜ਼ੁਲਮ ਅਤੇ ਮੁਗਲਾਂ ਦੇ ਰਾਜਸੀ ਜ਼ਸੀਹਿਆਂ ਵਿਰੁਧ ਇਕੋ ਸਮੇਂ ਜੰਗ ਕੀਤਾ। ਆਪ ਦੇ ਸਾਹਮਣੇ ਬੜਾ ਮਹਾਨ ਕੰਮ ਸੀ ਅਤੇ ਇਸ ਨੂੰ ਪੂਰਾ ਕਰਨ ਵਿਚ ਉਹਨਾ ਨੂੰ ਵੱਡੀ ਕੁਰਬਾਨੀ ਕਰਨੀ ਪਈ। ਆਪ ਦੇ ਪਿਤਾ ਦਾ ਸੀਸ ਧੜੋਂ ਅਡ ਕੀਤਾ ਗਿਆ। ਆਪ ਦੇ ਦੋ ਸਾਹਿਬਜ਼ਾਦੇ ਲੜਾਈ ਵਿਚ ਸ਼ਹੀਦ ਹੋ ਗਏ ਤੇ ਦੋ ਛੋਟੇ ਛੋਟੇ, ਨੌਂ ਤੇ ਸਤ ਸਾਲਾਂ ਦੇ ਜੀਉਂਦੇ ਨੀਹਾਂ ਵਿਚ ਚਿਣਵਾਏ ਗਏ। ਆਪ ਦੇ ਮਾਮਾ ਕ੍ਰਿਪਾਲ ਜੀ ਲੜਾਈ ਵਿਚ ਸ਼ਹੀਦ ਹੋਏ, ਆਪ ਦੇ ਮਾਤਾ ਜੀ ਦੁਸ਼ਮਣਾਂ ਦੀ ਕੈਦ ਵਿਚ ਸ਼ਹੀਦ ਹੋ ਗਏ, ਆਪ ਨੇ ਖੁਦ ਧਰਮ ਬਦਲੇ ਜਾਨ ਦੇ ਦਿਤੀ।

ਇਉਂ ਕੁਰਬਾਨੀਆਂ ਦੀ ਸਦੀ ਸ਼ੁਰੂ ਹੋਈ। ਹਜ਼ਾਰਾਂ ਨਹੀਂ ਲਖਾਂ ਸਿੰਘ ਜੰਗਾਂ ਵਿਚ ਸ਼ਹੀਦ ਹੋਏ, ਅਣਗਿਣਤ ਸਿਖਾਂ ਨੇ ਅਸਹਿ ਤੇ ਅਕਹਿ ਕਸ਼ਟ ਸਹਾਰੇ। ਬੇਅੰਤ ਸਿਖ ਚਰਖੜੀਆਂ ਤੇ ਚਾੜ੍ਹੇ ਗਏ। ਕਈਆਂ ਦੇ ਬੰਦ ਬੰਦ ਕਟੇ ਗਏ। ਬਚਿਆਂ ਨੂੰ ਮਾਵਾਂ ਦੀਆਂ ਗੋਦੀਆਂ ਵਿਚੋਂ ਕੱਢ ਕੇ ਨੇਜ਼ਿਆਂ ਨਾਲ ਵਿੰਨ੍ਹਿਆ ਗਿਆ ਅਤੇ ਮਾਵਾਂ ਦੇ ਗਲ ਵਿਚ ਬਚਿਆਂ ਦੇ ਟੋਟਿਆਂ ਦੇ ਹਾਰ ਪਾਏ ਗਏ। ਇਹ ਸਭ ਕੁਝ ਸਿੰਘਾਂ ਤੇ ਸਿੰਘਣੀਆਂ ਨੇ ਖਿੜੇ ਮੱਥੇ ਬਰਦਾਸ਼ਤ ਕੀਤਾ, ਕਿਉਂਕਿ ਗੁਰੂ ਗੋਬੰਦ ਸਿੰਘ ਜੀ ਦੀ ਸਪਿਰਟ ਉਹਨਾਂ ਵਿਚ ਕੰਮ ਕਰ ਰਹੀ ਸੀ।

ਹੁਣ ਮੈਂ ਸੰਖੇਪ ਤੌਰ ਤੇ ਦਸਦਾ ਹਾਂ ਕਿ ਦੱਲਤ ਜਾਤੀਆਂ ਵਿਚੋਂ ਸਿੰਘਾਂ ਪੁਰ ਸਿਖ ਧਰਮ ਨੇ ਕਿਸਤਰ੍ਹਾਂ ਅਸਰ ਕੀਤਾ ਤੇ ਉਨ੍ਹਾਂ ਨੂੰ ਉਚਾ ਚੁਕਿਆ।

ਖਾਲਸਾ ਪੰਥ ਵਿਚ ਉਚੀਆਂ ਜ਼ਾਤਾਂ ਵਿਚੋਂ ਘਟ ਆਏ। ਇਸ ਦਾ ਭੀ ਇਕ ਸਿਟਾ ਇਹ ਹੈ ਕਿ ਨੀਚ ਜ਼ਾਤੀਆਂ ਦਾ ਦਰਜਾ ਸਿਖੀ ਕਰ ਕੇ ਉਚਾ ਹੋਇਆ ਹੈ। ਸਿਖ ਪੰਜਾਬ ਵਿਚ ਬ੍ਰਾਹਮਣਾਂ ਖੱਤਰੀ ਆਦਿ ਉਚ ਜ਼ਾਤਾਂ ਨਾਲੋਂ ਭੀ ਉਚੇ ਰਹੇ ਹਨ ਤੇ ਹੁਣ ਭੀ ਹਨ। ਖੇਤੀ ਕਰਨ ਵਾਲਾ ਜੱਟ ਮਜ਼ਦੂਰ, ਤਰਖਾਣ, ਆਦਿਕ ਹਿੰਦੂ ਵਰਣਵੰਡ ਅਨੁਸਾਰ ਨੀਵੀਆਂ ਜਾਤਾਂ ਵਿਚੋਂ ਹਨ, ਪਰ ਸਿਖ ਸਮਾਜ ਵਿਚ ਉਹ ਇਤਨੇ ਉਚੇ ਹੋ ਗਏ ਕਿ ਅਖੌਤੀ ਉਚ ਜ਼ਾਤੀਆਂ ਨਾਲੋਂ ਭੀ ਉਚੇ। ਸਿਖਾਂ ਵਿਚ ਜਾਤ ਦਾ ਜ਼ਿਕਰ ਮਨ੍ਹਾਂ ਹੈ ਤੇ ਭਾਵੇਂ ਮੈਨੂੰ ਜਾਤ ਪਾਤ ਦਾ ਜ਼ਿਕਰ ਕਰਨ ਲਈ ਸ਼ਿਖ ਡੰਡ ਭੀ ਲਾਉਣ, ਪਰ ਮੈਂ ਤੁਹਾਡੇ ਸਾਹਮਣੇ ਹੇਠ ਲਿਖੀਆਂ ਸਚਾਈਆਂ ਪੇਸ਼ ਕਰਨੀਆਂ ਚਾਹੁੰਦਾ ਹਾਂ :—

੧. ਤੁਸੀਂ ਪੰਜਾਬ ਵਿਚ ਕੇਵਲ ਸਿਖ ਕੌਮ ਵਿਚੋਂ ਹੀ ਹੁਕਮਰਾਨ ਵੇਖੋਗੇ ਤੇ ਸਿਖ ਵੀ ਉਹ ਜਿਹੜੇ ਤੁਹਾਡੇ ਵਾਂਗ ਦੱਲਤ ਜਾਤੀਆਂ ਦੇ ਸਨ, ਉਚ ਜਾਤੀ ਦੇ ਨਹੀਂ ਸਨ। ਜਿਵੇਂ ਕਿ ਮਹਾਰਾਜਾ ਕਪੂਰਥਲਾ ਕਲਾਲਾਂ ਵਿਚੋਂ ਆਇਆ ਹੈ। ਇਸ ਦਾ ਇਕ ਵਡੇਰਾ ਸ: ਜਸਾ ਸਿੰਘ ਕਲਾਲ, ਜੋ ਆਹਲੂਵਾਲੀਆਂ ਕਰ ਕੇ ਮਸ਼ਹੂਰ ਸੀ, ਸਿਖਾਂ ਦਾ ਪਹਿਲਾ ਬਾਦਸ਼ਾਹ ਮੰਨਿਆ ਗਿਆ ਸੀ, ਇਸੇ ਤਰ੍ਹਾਂ ਹੋਰ ਸਾਰੇ ਸਿਖ ਰਾਜੇ ਕਿਸੇ ਭੀ ਉਚੀ ਜਾਤੀ ਵਿਚੋਂ ਨਹੀਂ ਸਨ।

੨. ਤੁਸੀਂ ਇਹ ਭੀ ਵੇਖੋਗੇ ਕਿ ਫੂਲਕੀਆਂ ਰਿਆਸਤਾਂ ਦੇ ਹਾਕਮਾਂ ਪਾਸ ਪੁਜਾਰੀਆਂ ਦਾ ਕੰਮ ਇਕ ਤਰਖਾਣ ਘਰਾਣਾ ਕਰਦਾ ਹੈ, ਕੋਈ ਉਚੀ ਜ਼ਾਤ ਵਾਲਾ ਘਰਾਣਾ ਨਹੀਂ ਕਰਦਾ।

੩. ਤੁਸੀਂ ਵੇਖੋਗੇ ਕਿ ਸਿਖ ਰਾਜ ਦੇ ਆਰੰਭ ਹੋਣ ਵੇਲੇ ੧੨ ਮਿਸਲਾਂ ਭਾਵ, ਹਾਕਮ ਘਰਾਣੇ ਕਾਇਮ ਸਨ। ਉਹਨਾਂ ਦੇ ਸਰਦਾਰ ਜਾਂ ਜੱਟ ਸਨ, ਜਾਂ ਤਰਖਾਣ, ਜਾਂ ਕਲਾਲ, ਜੋ ਉਚੀਆਂ ਜਾਤਾਂ ਵਿਚੋਂ ਨਹੀਂ। ਇਨ੍ਹਾਂ ੧੨ ਆਗੂਆਂ ਵਿਚੋਂ ਤੁਹਾਨੂੰ ਇਕ ਵੀ ਉਚ ਜਾਤੀ ਵਾਲਾ ਨਹੀਂ ਮਿਲੇਗਾ।

੪. ਤੁਸੀਂ ਵੇਖੋਗੇ ਕਿ ਸਿਖਾਂ ਦੇ ਧਾਰਮਿਕ ਸੁਧਾਰ ਦਾ ਮੌਜੂਦਾ ਜ਼ਮਾਨੇ ਦਾ ਮੋਢੀ ਚੁਮਾਰ ਜਾਤੀ ਦਾ ਇਕ ਸਿੰਘ, ਗਿਆਨੀ ਦਿੱਤ ਸਿੰਘ ਸੀ। ਉਸ ਜਾਤੀ ਨੂੰ ਅਸੀਂ ਭਗਤ ਰਵਿਦਾਸ ਵਾਂਗ ਵਡਿਆਈ ਦੇ ਕੇ 'ਰਵਿਦਾਸੀਏ ਸਿੰਘ' ਕਹਿੰਦੇ ਹਾਂ।

੫. ਤੁਸੀਂ ਵੇਖੋਗੇ ਕਿ ਵਰਤਮਾਨ ਸਮੇਂ ਭੀ ਅਸਾਂ ਸਿਖਾਂ ਵਿਚ ਜਿਸ ਸਭ ਤੋਂ ਉਚੀ ਪੋਜ਼ੀਸ਼ਨ ਹਾਸਲ ਕੀਤੀ ਹੈ ਤੇ ਪੰਥ ਦਾ ਬੇਤਾਜ ਬਾਦਸ਼ਾਹ ਅਖਵਾਇਆ ਹੈ, ਉਹ ਬਾਬਾ ਖੜਗ ਸਿੰਘ ਜਾਤ ਤੋਂ ਕਲਾਲ ਹੈ।

੬. ਤੁਸੀਂ ਵੇਖੋਗੇ ਕਿ ਇਹ ਕੇਵਲ ਸਿਖਾਂ ਵਿਚੋਂ ਹੀ ਹੈ ਕਿ ਨਾਈ ਜਾਤ ਦੇ ਵਡੇ ਵਡੇ ਸਿਖ ਜਗੀਰਦਾਰ ਤੇ ਜ਼ਮੀਨਾਂ ਦੇ ਮਾਲਕ ਹਨ।

੭. ਤੁਸੀਂ ਵੇਖੋਗੇ ਕਿ ਚੂਹੜੇ ਤੇ ਚਮਾਰ ਜਾਤੀ

ਵਿਚੋਂ ਸਜੇ ਸਿਖਾਂ ਨੇ ਬੜੇ ਬੜੇ ਫੌਜੀ ਮਰਾਤਬੇ ਲੀਤੇ ਤੇ ਉਹ ਬੜੀਆਂ ਜ਼ਮੀਨਾਂ ਦੇ ਮਾਲਕ ਹਨ।

੮. ਤੁਸੀਂ ਵੇਖੋਗੇ ਕਿ ਕਾਫੀ ਗਿਣਤੀ ਵਿਚ ਚੂਹੜੇ ਤੇ ਚਮਾਰ ਜ਼ਾਤਾਂ ਵਿਚੋਂ ਸਜੇ ਸਿੰਘ ਹੈਡ ਗ੍ਰੰਥੀ ਤੇ ਗ੍ਰੰਥੀ ਹਨ। ਮੈਨੂੰ ਬਹੁਤ ਤਾਂ ਯਾਦ ਨਹੀਂ, ਦੋ ਨਾਮ ਯਾਦ ਹਨ—ਭਾਈ ਅਮਰ ਸਿੰਘ ਤੇ ਭਾਈ ਗੁਰਬਚਨ ਸਿੰਘ ਇਸ ਵਲੇ ਅੰਮ੍ਰਿਤਸਰ ਵਿਖੇ ਹੈਡ ਗਰੰਥੀਆਂ ਦੀ ਸੇਵਾ ਕਰ ਰਹੇ ਹਨ। ਮੈਨੂੰ ਯਾਦ ਹੈ ਕਿ ਪਿਛਲੇ ਸਾਲ ਭਾਈ ਸੰਤ ਰੇਨ ਸਿੰਘ ਜੀ ਸ੍ਰੀ ਅਕਾਲ ਤਖਤ ਸਾਹਿਬ ਪਰ ਬਤੌਰ ਗ੍ਰੰਥੀ ਦੇ ਕੰਮ ਕਰਦੇ ਸਨ।

੯. ਤੁਸੀਂ ਵੇਖੋਗੇ ਕਿ ਸਿਖਾਂ ਦੀ ਸਭ ਤੋਂ ਵੱਡੀ ਧਾਰਮਿਕ ਜਥੇਬੰਦੀ, ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਨਵੀਂ ਚੋਣ ਵਿਚ ੧੨੦ ਮੈਂਬਰਾਂ ਵਿਚੋਂ ੭ ਮੈਂਬਰ ਚੂਹੜੇ ਤੇ ਚਮਾਰਾਂ ਵਿਚੋਂ ਸਜੇ ਸਿੰਘ ਹਨ ਤੇ ਇਹ ਉਨ੍ਹਾਂ ਦੀ ਗਿਣਤੀ ਦੇ ਅਨੁਸਾਰ ਹੈ (ਹੁਣ ਇਹ ਗਿਣਤੀ ੨੦ ਤੋਂ ਵੀ ਉਪਰ ਹੈ)

੧੦. ਦਖਣੀ ਹਿੰਦ ਦੇ ਲੋਕੀ ਇਹ ਨਹੀਂ ਜਾਣਦੇ ਕਿ ਅਕਾਲੀ ਲਹਿਰ ਚਲਣ ਦਾ ਕਾਰਣ ਹੀ ਸਿਖਾਂ ਵਿਚ ਅਛੂਤ-ਉਧਾਰ ਦਾ ਜੋਸ਼ ਸੀ। ਅਕਾਲੀ ਲਹਿਰ ਕੇਵਲ ਚਲਾਈ ਹੀ ਇਸ ਲਈ ਗਈ ਸੀ ਕਿ ਚੂਹੜੇ ਚਮਾਰਾਂ ਵਿਚੋਂ ਸਜੇ ਸਿੰਘਾਂ ਦੀ ਭਾਈਚਾਰਕ ਪੋਜ਼ੀਸ਼ਨ ਉਚੀ ਕੀਤੀ ਜਾਵੇ। ਜਿਥੋਂ ਤਕ ਹੋਰ ਅਖੌਤੀਆਂ ਛੋਟੀਆਂ ਜਾਤਾਂ ਦਾ ਸਬੰਧ ਹੈ, ਜਾਤਾਂ ਦੀ ਉਚਤਾ ਤੇ ਨੀਚਤਾ ਸਿਖਾਂ ਵਿਚੋਂ ਬਿਲਕੁਲ ਦੂਰ ਹੋ ਚੁਕੀ ਹੈ। ਕੇਵਲ ਉਪਰੋਕਤ ਜਾਤੀਆਂ ਹੀ ਪਾਬੰਦੀਆਂ ਦਾ ਸ਼ਿਕਾਰ ਬਣੀਆਂ ਹੋਈਆਂ ਸਨ।

ਕਾਰਨ ਇਹ ਹੈ ਕਿ ਸਿਖ ਰਾਜ ਮਗਰੋਂ ਸਿਖ ਗੁਰਦੁਆਰਿਆਂ ਦੇ ਮਹੰਤ ਸਰਕਾਰੀ ਤੌਰ ਤੇ ਮਾਲਕ ਮੰਨ ਲੀਤੇ ਗਏ। ਗੁਰਦੁਆਰਿਆਂ ਵਿਚ ਬਹੁਤ ਸਾਰੇ ਹਿੰਦੂ ਭੀ ਚੜ੍ਹਾਵਾ ਚੜ੍ਹਾਉਂਦੇ ਸਨ ਜਿਸ ਕਰ ਕੇ ਪੁਜਾਰੀਆਂ ਨੂੰ ਉਹਨਾਂ ਦਾ ਲਿਹਾਜ਼ ਪੈ ਗਿਆ ਤੇ ਜਿਸ ਕਰ ਕੇ ਉਹਨਾਂ ਚੂਹੜੇ ਚਮਾਰਾਂ ਵਿਚੋਂ ਸਜੇ ਸਿੰਘਾਂ ਦਾ ਪ੍ਰਸ਼ਾਦ ਦਾ ਚੜ੍ਹਾਵਾ ਲੈਣ ਤੋਂ ਇਨਕਾਰ ਕਰ ਦਿਤਾ। ਤੱਤ ਖਾਲਸੇ ਨੂੰ ਇਹ ਗੱਲ ਚੰਗੀ ਨਾ ਲੱਗੀ। ੧੯੨੦ ਵਿਚ ਉਹ ਇਕ ਚੂਹੜਿਓਂ ਸਜੇ ਸਿੰਘ ਨਾਲ ਹੋ ਤੁਰੇ ਜੋ ਹਰਿਮੰਦਰ ਸਾਹਿਬ ਪ੍ਰਸ਼ਾਦ ਲਿਜਾ ਰਿਹਾ ਸੀ। ਹਰਿ-ਮੰਦਰ ਦੇ ਪੁਜਾਰੀਆਂ ਨੇ ਪਬਲਿਕ ਦੇ ਦਬਾ ਨੂੰ ਮੰਨਦੇ ਹੋਏ ਕੜਾਹ ਪ੍ਰਸ਼ਾਦ ਲਿਆ ਤੇ ਵਰਤਾਇਆ ਤੇ ਛਕਿਆ। ਪਰ ਜਦ ਉਹ ਸ੍ਰੀ ਅਕਾਲ ਤਖਤ ਸਾਹਿਬ ਪੁਜੇ, ਤਾਂ ਪੁਜਾਰੀ ਗੁਰਦੁਆਰੇ ਛੱਡ ਕੇ ਚਲੇ ਗਏ। ਤੱਤ ਖਾਲਸੇ ਨੇ ਗੁਰਦੁਆਰੇ ਦਾ ਪ੍ਰਬੰਧ ਆਪਣੇ ਹੱਥ ਲੈ ਲਿਆ। ਸਰਕਾਰ ਨੇ ਵੀ ਉਹਨਾਂ ਦੀ ਮਦਦ ਨਾ ਕੀਤੀ ਤੇ ਇਸ ਤੋਂ ਜੁਰਤ ਪ੍ਰਾਪਤ ਕਰਦੇ ਹੋਏ ਤੱਤ ਖਾਲਸੇ ਨੇ ਸਾਰੇ ਗੁਰਦੁਆਰਿਆਂ ਵਿਚੋਂ ਪੁਜਾਰੀਆਂ ਨੂੰ ਕਢਣਾ ਸ਼ੁਰੂ ਕਰ ਦਿਤਾ। ਪਿਛੋਂ ਸਰਕਾਰ ਭੀ ਪੁਜਾਰੀਆਂ ਦੀ ਮਦਦ ਤੇ ਆ ਗਈ ਤੇ ਛੇ ਸਾਲ ਭਾਰੀ ਜਦੋਜਹਿਦ ਚਲਦੀ ਰਹੀ। ਇਸ ਜਦੋਜਹਿਦ ਦਾ ਨਾਮ ਅਕਾਲੀ ਲਹਿਰ ਹੈ। ਇਸ ਲਹਿਰ ਵਿਚ ਕਈ ਸੌ ਅਕਾਲੀ ਗੋਲੀਆਂ ਨਾਲ ਉਡਾਏ ਗਏ, ਸੈਂਕੜੇ ਜੇਹਲਾਂ ਵਿਚ ਸ਼ਹੀਦ ਹੋਏ, ਹਜ਼ਾਰਾਂ ਨੂੰ ਡਾਂਗਾਂ ਮਾਰ ਮਾਰ ਕੇ ਬੇਹੋਸ਼ ਕਰ ਦਿਤਾ ਗਿਆ, ਹਜ਼ਾਰਾਂ ਘਰੋਂ ਬੇਘਰ ਹੋ ਗਏ। ਪਰ ਉਹਨਾਂ ਆਪਣੇ ਇਤਿਹਾਸ ਪੁਰ ਫੁਲ ਚੜ੍ਹਾਏ ਤੇ ਉਹ ਲਗ ਪਗ ਸਾਰੇ ਗੁਰਦੁਆਰਿਆਂ ਵਿਚੋਂ ਪੁਜਾਰੀਆਂ ਨੂੰ ਕਢਣ ਤੇ ਅਛੂਤਪਣ ਨੂੰ ਦੂਰ ਕਰਨ ਵਿਚ ਸਫਲ ਹੋ ਗਏ। ਉਦੋਂ ਤੋਂ ਸਾਡੇ ਗੁਰਦੁਆਰਿਆਂ ਵਿਚ ਕਿਸੇ ਸ਼ਕਲ ਵਿਚ ਭੀ ਅਛੂਤਪੁਣਾ ਨਹੀਂ ਰਿਹਾ।

ਅਜ ਛੋਟੀਆਂ ਜਾਤਾਂ ਵਿਚੋਂ ਸਜੇ ਸਿੰਘ ਗਰੰਥੀ ਬਣਾਏ ਜਾਂਦੇ ਹਨ ਜੋ ਉਚ ਜ਼ਾਤੀਆਂ ਵਾਲਿਆਂ ਨੂੰ ਸਿੰਘ ਸਜਾਉਣ ਵੇਲੇ ਅੰਮ੍ਰਿਤ ਛਕਾਉਂਦੇ ਹਨ ਅਤੇ ਗੁਰ-ਦੁਰਿਆਂ ਦੇ ਲੰਗਰ ਵਿਚ ਪ੍ਰਸ਼ਾਦ ਵਰਤਾਉਂਦੇ ਹਨ।

ਵੱਡੇ ਵੱਡੇ ਗੁਰਦੁਆਰਿਆਂ ਤੇ ਕੇਂਦਰੀ ਥਾਵਾਂ ਵਿਚ ਹਿੰਦੂ ਪੁਜਾਰੀਆਂ ਦਾ ਅਸਰ ਮਿਟ ਗਿਆ ਹੈ, ਪਰ ਕਿਸੇ ਨਾ ਕਿਸੇ ਰੂਪ ਵਿਚ ਪੰਜਾਬ ਦੀਆਂ ਨੁਕਰਾਂ ਵਿਚ ਇਹ ਮੌਜੂਦ ਹੈ। ਲੋਕੀ ਜਦ ਗੁਰਦੁਆਰੇ ਵਿਚ ਆਉਂਦੇ ਹਨ ਤਾਂ ਉਹ ਇਨ੍ਹਾਂ ਜਾਤੀਆਂ ਵਿਚੋਂ ਸਜੇ ਸਿੰਘਾਂ ਨਾਲ ਖਾਂਦੇ ਪੀਂਦੇ ਹਨ ਪਰ ਜਦ ਉਹ ਘਰ ਜਾਂਦੇ ਹਨ ਤਾਂ ਉਨ੍ਹਾਂ ਦੇ ਹਥੋਂ ਲੈਣੋਂ ਨਾਂਹ ਕਰ ਦੇਂਦੇ ਹਨ। ਇਹ ਬੜੀ ਫ਼ਜ਼ੂਲ ਗਲ ਹੈ। ਸਾਨੂੰ ਕਦੇ ਕਦੇ ਸ਼ਿਕਾਇਤ ਆਉਂਦੀ ਹੈ ਤੇ ਸਾਨੂੰ ਇਹ ਦੂਰ ਕਰਨ ਲਈ ਆਦਮੀ ਭੇਜਣੇ ਪੈਂਦੇ ਹਨ। ਪਰ ਤੁਸੀਂ ਵੇਖੋ ਕਿ ਸਿਖਾਂ ਨੇ ਅਛੂਤਪਣ ਨੂੰ ਕਿਵੇਂ ਨਿੰਘਾ ਪਾ ਦਿਤਾ ਹੈ। ਸਾਡੇ ਵਿਚੋਂ ਅਛੂਤਪਣ ਬੁਝਣ ਤੇ ਆਇਆ ਹੋਇਆ ਹੈ।

—o—

# ਮਾਸਟਰ ਜੀ ਦੀ ਜੀਵਨ ਕਹਾਣੀ



(੬੮)

ਮਾਸਟਰ ਤਾਰਾ ਸਿੰਘ ਜੀ ਦਾ ਜਨਮ ਸੰਨ ੧੮੮੫ ਵਿਚ ਜੂਨ ਦੀ ੨੪ ਨੂੰ ਹੋਇਆ ਸੀ। ਉਹਨਾਂ ਦੀ ਜੀਵਨੀ ਨੂੰ ਬਚਪਨ ਤੋਂ ਸ਼ੁਰੂ ਕਰ ਕੇ ੬੭ ਕਿਸਤਾਂ ਵਿਚ ੧੯੬੦ ਤਕ ਪਹੁੰਚਾਇਆ ਜਾ ਚੁਕਾ ਹੈ। ਲੋੜੀਂਦੇ ਵਿਸਥਾਰ ਨਾਲ ਮਾਸਟਰ ਜੀ ਦੇ ਜੀਵਨ ਵਿਚ ਵਾਪਰੇ ਹਾਲਾਤ ਨੂੰ ਦਸ ਕੇ ਉਹਨਾਂ ਅੰਦਰ ਮਾਸਟਰ ਜੀ ਦੇ ਹਿੱਸੇ ਨੂੰ ਸੁਣਾਇਆ ਜਾ ਰਿਹਾ ਹੈ। ਇਤਨਾ ਵਿਸਥਾਰ ਕਰਨ ਦਾ ਭਾਵ ਇਹ ਹੈ ਕਿ ਸਿਖਾਂ ਦੇ ਇਤਿਹਾਸ ਵਿਚ ਮਾਸਟਰ ਜੀ ਦੀ ਗਿਣਤੀ ਧੁਰ ਚੋਟੀ ਦੇ ਗੋਣਵੇਂ ਵਿਅੱਕੀਆਂ ਵਿਚੋਂ ਹੈ। ਸਿਖੀ ਨਾਲ ਉਹਨਾਂ ਦਾ ਅਥਾਹ ਪਿਆਰ ਸੀ ਅਤੇ ਸਿਖੀ ਦੀ ਸਾਂਝ ਉਤੇ ਬਣਾਈ ਬਰਾਦਰੀ, ਅਥਵਾ ਸਿਖ ਪੰਥ, ਜਾਂ ਕਹੋ ਖਾਲਸਾ ਪੰਥ ਲਈ ਉਹਨਾਂ ਜੀਵਨ ਸਮਰਪਣ ਕੀਤਾ ਹੋਇਆ ਸੀ। ਫਿਰ ਵਾਹਿਗੁਰੂ ਨੇ ਉਹਨਾਂ ਨੂੰ ਹਿਰਦੇ ਦੇ ਹੋਰ ਗੁਣ ਜਿਵੇਂ ਕਿ ਨਿਰਭੈਤਾ, ਕੁਰਬਾਨੀ, ਸਰਲਤਾ, ਸੇਵਾ, ਆਦਰਸ਼ਵਾਦਤਾ ਵੀ ਦਿਤੇ ਹੋਏ ਸਨ। ਇਨ੍ਹਾਂ ਨਾਲ ਸਰੀਰ ਦੀ ਸ਼ਕਤੀ, ਸੇਹਤ ਵੀ ਬਹੁਤਿਆਂ ਨਾਲੋਂ ਅੱਛੀ ਅਤੇ ਦਮਾਗ ਬੁਧੀ ਦੇ ਗੁਣ ਕਮਾਲ ਦਰਜੇ ਦੇ ਦਿਤੇ ਹੋਏ ਸਨ। ਇਨ੍ਹਾਂ ਸਰੀਰ, ਹਿਰਦੇ ਅਤੇ ਦਮਾਗ ਦੇ ਗੁਣਾਂ ਨੂੰ ਓਹਨਾਂ ਨੇ ਹਾਲਾਤ ਪੁਰ ਬੜੀ ਸਫਲਤਾ ਨਾਲ ਵਰਤਿਆ। ਉਸ ਦੀ ਕਹਾਣੀ ਸੁਣਾਣੀ ਚਲ ਰਹੀ ਤੇ ਆ ਰਹੀ ਸਿਖ ਨਸਲ ਲਈ ਬਹੁਤ ਲਾਹੇਵੰਦ ਹੋਏਗੀ।

ਦੁਖ ਸੁਖ ਤਾਂ ਸਦਾ ਕੌਮਾਂ ਉਤੇ ਆਉਂਦੇ ਰਹਿਣੇ ਹਨ ਤੇ ਉਹਨਾਂ ਵਿਚ ਕੌਮਾਂ ਨੇ ਲੰਘ ਕੇ ਉਤਾਂਹ ਉਠਣਾ ਜਾਂ ਥਲੇ ਡਿਗਣਾ ਹੈ। ਜੇ ਕਿਸੇ ਮਹਾਂ ਪੁਰਸ਼, ਬਖਸ਼ੀ ਹੋਈ ਆਤਮਾ ਦੀ ਮਿਸਾਲ ਸਾਹਮਣੇ ਹੋਵੇ, ਤਾਂ ਉਹ ਕੇਡੀ ਸਹਾਇਕ ਹੋਵੇਗੀ ਕੌਮ ਨੂੰ ਚੜ੍ਹਦੀਆਂ ਕਲਾਂ ਵਿਚ ਲਿਜਾਈ ਚਲਣ ਲਈ। ਇਸ ਲਈ ਇਸ ਵਿਰਤਾਂਤ ਦਾ ਬਹੁ-ਵਿਸਥਾਰ ਕੀਤਾ ਜਾ ਰਿਹਾ ਹੈ।

ਸਾਡੀ ਸਰਕਾਰ ਅਤੇ ਸਰਕਾਰੀ ਸੰਸਥਾਵਾਂ ਤਾਂ ਮਾਸਟਰ ਜੀ ਦੀ ਪੰਥਕ ਸੇਵਾ ਤੋਂ ਈਰਖਾ ਖਾਂਦੀਆਂ ਰਹੀਆਂ ਹਨ ਤੇ ਹੁਣ ਭੀ ਖਾਂਦੀਆਂ ਹਨ, ਇਸ ਲਈ ਉਹਨਾਂ ਦੀਆਂ ਮਹਾਨ ਦੇਸ਼ ਸੇਵਾਵਾਂ ਤੋਂ ਭੀ ਅਖਾਂ ਮੀਚਦੀਆਂ ਹਨ। ਅਸੀਂ ਇਹ ਸਭ ਸੇਵਾਵਾਂ ਪਾਠਕਾਂ ਦੇ ਚੇਤੇ ਵਿਚ ਜਗਾਈ ਰਖਣਾ ਚਾਹੁੰਦੇ ਹਾਂ। ਸੋ ਮਾਸਟਰ ਜੀ ਦੇ ਜੀਵਨ ਵਿਰਤਾਂਤ ਨੂੰ ਏਨੇ ਚਿਰ ਤਕ ਤੋਰੀ ਚਲਣ ਦੀ ਲੋੜ ਦਾ ਕਾਰਣ ਭੀ ਪੇਸ਼ ਕਰ ਰਹੇ ਹਾਂ।

ਮਾਸਟਰ ਜੀ ਨੇ ਗੁਰਦੁਆਰਿਆਂ ਨੂੰ ਮਹੰਤਾਂ ਤੋਂ ਆਜ਼ਾਦ ਕਰਵਾਉਣ ਵਿਚ ਬਹੁ-ਮੁਲਾ ਹਿਸਾ ਪਾ ਕੇ ਸਿਖਾਂ ਨੂੰ ਇਕਵਾਰ ਫਿਰ ਪੁਲੀਟੀਕਲ ਤਾਕਤ ਬਣਾ ਦਿਤਾ। ਸਿਖ ਸਿਖ-ਰਾਜ ਦਾ ਫਿਰ ਸੁਪਨਾ ਲੈਣ ਲਗ ਪਏ। ਵਾਹਿਗੁਰੂ ਨੇ ੧੯੪੭ ਦਾ ਉਥਲ ਪੁਥਲ ਲੈ ਆਂਦਾ। ਉਸ ਵਿਚੋਂ ਮਾਸਟਰ ਜੀ ਨੇ ਸਿਖ ਰਾਜ ਦਾ ਸੁਪਨਾ "ਪੰਜਾਬੀ ਸੂਬੇ" ਦੇ ਰੂਪ ਵਿਚ ਸਾਕਾਰ ਕਰ ਦਿਤਾ। ਉਸ ਦਾ ਵਿਰਤਾਂਤ ਅਸੀਂ ਪਿਛੇ ਰੀਜਨਲ ਸਕੀਮ ਤਕ ਬੜੇ ਵਿਸਥਾਰ ਨਾਲ ਸੁਣਾਇਆ ਸੀ ਤੇ ਦਸਿਆ ਸੀ ਕਿ ਮਾਸਟਰ ਜੀ ਨੇ ਇਸ ਸਕੀਮ ਨੂੰ ਅਜ਼ਮਾਉਣ ਲਈ ਮੰਨ ਲਿਆ ਸੀ ਤੇ ਸਿਖ ਆਗੂਆਂ ਨੂੰ ਕਾਂਗਰਸ ਵਿਚ ਸ਼ਾਮਲ ਹੋਣ ਦੀ ਆਗਿਆ ਵੀ ਦੇ ਦਿਤੀ ਸੀ। ਪਰ ਇਹ ਰੀਜਨਲ ਸਕੀਮ ਧੋਖੇ ਦੀ ਟੱਟੀ ਸਿੱਧ ਹੋਈ। ਮਾਸਟਰ ਜੀ ਨਾ ਇਸ ਨਾਲ ਬੱਧੇ ਹੋਏ ਸਨ ਨਾ ਕਿਸੇ ਆਪਣੇ ਸੁਆਰਥ ਨੂੰ ਮੁਖ ਰਖਦੇ ਸਨ, ਨਿਰੋਲ ਪੰਥਕ ਹਿਤਾਂ ਲਈ ਓਹਨਾਂ ਰੀਜਨਲ ਸਕੀਮ ਨੂੰ

ਰੱਦ ਕਰ ਦਿਤਾ ਤੇ "ਪੰਜਾਬੀ ਸੂਬੇ" ਦੀ ਮੰਗ ਨੂੰ ਫਿਰ ਤਾਜ਼ਾ ਕਰ ਦਿਤਾ। ਪਰ ਜਿਨ੍ਹਾਂ ਦੇ ਹਿਤ ਸਰਕਾਰੀ ਔਹਦਿਆਂ ਨਾਲ ਅਤੇ ਰੀਜਨਲ ਸਕੀਮ ਨਾਲ ਬੱਧੇ ਹੋਏ ਸਨ, ਉਹਨਾਂ ਮਾਸਟਰ ਜੀ ਦਾ ਵਿਰੋਧ ਕੀਤਾ ਤੇ ੧੯੬੦ ਦੀਆਂ ਗੁਰਦੁਆਰਾ ਚੋਣਾਂ ਵਿਚ ਹਰਾ ਕੇ ਮਾਸਟਰ ਜੀ ਨੂੰ ਪੰਥ ਵਿਚੋਂ ਖਤਮ ਕਰ ਦੇਣ ਦਾ ਦਾਈਆ ਬੱਧਾ। ਪਰ ਚੋਣਾਂ ਵਿਚ ਉਹ ਆਪ ਖਤਮ ਹੋ ਗਏ। ਚੋਣਾਂ ਵਿਚ ੯੦ ਫੀ ਸਦੀ ਜਿਤ ਸ਼ਿਰੋਮਣੀ ਅਕਾਲੀ ਦਲ ਦੀ ਹੋਈ ਜਿਸ ਦੀ ਅਗਵਾਈ ਮਾਸਟਰ ਜੀ ਕਰ ਰਹੇ ਸਨ। ਸੋ "ਪੰਜਾਬੀ ਸੂਬੇ" ਵਲ ਅਗੇ ਕਦਮ ਵਧਾਣ ਲਈ ਮਾਸਟਰ ਜੀ ਨੇ ਅਕਾਲੀ ਦਲ ਤੋਂ ਮਤਾ ਪਾਸ ਕਰਾਇਆ ਕਿ ਰੀਜਨਲ ਸਕੀਮ ਨੂੰ ਅਜ਼ਮਾਉਣ ਲਈ ਜਿਹੜੇ ਅਕਾਲੀ ਐਮ. ਐਲ. ਏ. ਤੇ ਵਜ਼ੀਰ ਦਲ ਦੀ ਆਗਜ਼ਾ ਨਾਲ ਚੋਣਾਂ ਜਿਤ ਕੇ ਕਾਂਗਰਸ ਵਿਚ ਗਏ ਸਨ, ਉਹ ਵਾਪਸ ਆ ਜਾਣ। ਇਸ ਤੇ ਸਰਕਾਰ ਨਾਲ ਬਧੇ ਹੋਇਆਂ ਨੇ ਧਮਕੀਆਂ ਦੇਣੀਆਂ ਸ਼ੁਰੂ ਕਰ ਦਿਤੀਆਂ ਤੇ ਕਹਿਣ ਲਗੇ ਕਿ ਪੰਜਾਬੀ ਸੂਬਾ ਸਾਡੀਆਂ ਲਾਸ਼ਾਂ ਤੇ ਬਣੇਗਾ। ਮਾਸਟਰ ਜੀ ਨੇ ਕਿਹਾ ਕਿ ਕਿਸੇ ਦੀ ਲਾਸ਼ ਵੀ ਪੰਥ ਦੇ ਰਸਤੇ ਵਿਚ ਰੁਕਾਵਟ ਸਿਧ ਨਹੀਂ ਹੋ ਸਕੇਗੀ। ਹੁਣ ਅਗੇ ਚਲਦੇ ਹਾਂ।

## ੧੯੬੦ ਦੇ ਮੋਰਚੇ ਦਾ ਪਰਛਾਵਾ

੧੪ ਅਪ੍ਰੈਲ ਸੰਨ ੧੯੬੦ ਨੂੰ ਸੀਸ ਭੇਟ ਮਹੱਲੇ ਦੇ ਜਲੂਸ ਪੁਰ "ਪੰਜਾਬੀ ਸੂਬਾ ਜ਼ਿੰਦਾਬਾਦ" ਦਾ ਨਾਹਰਾ ਲਾ ਰਹੇ ਇਕ ਨੌਜਵਾਨ ਨੂੰ ਪੁਲਸ ਨੇ ਘੰਟੇ ਘਰ ਤੋਂ ਗ੍ਰਿਫਤਾਰ ਕਰ ਲਿਆ, ਤਾਂ ਸਾਰਾ ਜਲੂਸ ਉਥੇ ਹੀ ਰੁਕ ਗਿਆ ਤੇ ਨਾਹਰੇ ਲਾਉਣ ਲਗ ਪਿਆ। ਜਲੂਸ ਤਦ ਉਥੋਂ ਤੁਰਿਆ ਜਦ ਉਸ ਨੌਜਵਾਨ ਨੂੰ ਪੁਲਸ ਹਰਾਸਤ ਵਿਚੋਂ ਛਡਿਆ ਗਿਆ। ਇਸ ਤੋਂ ਪਹਿਲਾਂ ਹੀ ਮਾਸਟਰ ਜੀ ਨੇ ਸਰਕਾਰ ਨੂੰ ਹਮਲੇ ਲਈ ਤਿਆਰ ਵੇਖ ਲਿਆ ਸੀ। ਆਪ ਡਰੇ ਨਹੀਂ, ਸਗੋਂ ਕਿਹਾ ਸੀ, ਕਿ ਮਈ ਦੇ ਅਖੀਰ ਜਾਂ ਜੂਨ ਦੇ ਸ਼ੁਰੂ ਵਿਚ ਅਸੀਂ ਪੰਜਾਬੀ ਸੂਬੇ ਦੀ ਜਦੋਜਿਹਦ ਆਰੰਭ ਕਰਾਂਗੇ।

ਇਕ ਹਮਲਾ ਪੰਜਾਬੋਂ ਬਾਹਰ ਵੀ ਹੋ ਚੁਕਾ ਸੀ। ਯੂ. ਪੀ. ਦੇ ਜੰਗਲਾਂ ਭਰੇ ਇਲਾਕੇ ਨੂੰ ਤਰਾਈ ਕਿਹਾ ਜਾਂਦਾ ਹੈ। ਇਸ ਇਲਾਕੇ ਨੂੰ ਜ਼ਫਰ ਗਾਲ ਕੇ ਸਿਖਾਂ ਨੇ ੨੫ ਸਾਲ ਦੀ ਘਾਲ ਪਿਛੋਂ ਆਬਾਦ ਕੀਤਾ, ਤਾਂ ੧੯੬੦ ਵਿਚ ਯੂ. ਪੀ. ਸਰਕਾਰ ਨੇ ਸਿਖਾਂ ਦੀਆਂ ਜ਼ਮੀਨਾਂ ਨੂੰ ਕਈ ਬਹਾਨੇ ਬਣਾ ਕੇ acquire (ਪ੍ਰਾਪਤ) ਕਰਨ ਦਾ ਐਲਾਨ ਕੀਤਾ। ਪੰਜਾਬ ਦੇ ਇਕ ਵਜ਼ੀਰ ਸੂਰਜ ਮਲ ਨੇ ਕਿਹਾ ਕਿ ਮਾਸਟਰ ਜੀ ਨੇ ਪੰਜਾਬੀ ਸੂਬੇ ਦਾ ਨਾਹਰਾ ਲਾ ਕੇ ਤਰਾਈ ਦੇ ਸਿਖਾਂ ਨੂੰ ਭੀ ਤੰਗ ਕਰਾਇਆ ਹੈ। ਤਦ ਮਾਸਟਰ ਜੀ ਨੇ ਇਸ ਦਾ ਇਹ ਜਵਾਬ ਦਿਤਾ ਕਿ ਤਰਾਈ ਦੇ ਸਿਖਾਂ ਤੇ ਜੋ ਜ਼ੁਲਮ ਹੋ ਰਹੇ ਹਨ, ਉਹ ਸਾਨੂੰ ਆਪਣੇ ਨਿਸ਼ਾਨੇ ਤੋਂ ਨਹੀਂ ਉਕਾ ਸਕਣਗੇ। ਉਧਰੋਂ ਸ਼ਿਰੋਮਣੀ ਅਕਾਲੀ ਦਲ ਦੇ ਹਿਦਾਇਤ ਅਨੁਸਾਰ ਪੰਜਾਬ ਅਸੈਂਬਲੀ ਦੇ ਪੰਜ ਮੈਂਬਰ, ਕਾਂਗ੍ਰਸੀ ਸਰਕਾਰਾਂ ਦੀਆਂ ਧਮਕੀਆਂ ਦੀ ਪ੍ਰਵਾਹ ਨਾ ਕਰਦੇ ਹੋਏ, ਕਾਂਗਰਸ ਤੋਂ ਅਸਤੀਫੇ ਦੇ ਕੇ ਵਖਰੀਆਂ ਅਕਾਲੀ ਸੀਟਾਂ ਨਿਯਤ ਕਰਵਾ, ਉਹਨਾਂ ਤੇ ਆਣ ਬੈਠੇ। ਉਹ ਸਨ—ਸ: ਆਤਮਾ ਸਿੰਘ, ਸ: ਸਰੂਪ ਸਿੰਘ, ਸ: ਉਧਮ ਸਿੰਘ ਭਾਰਸਿੰਘ ਪੁਰੀ, ਸ: ਹਰਗੁਰਅਨਾਦ ਸਿੰਘ ਤੇ ਮਾਸਟਰ ਪ੍ਰਤਾਪ ਸਿੰਘ।

ਏਹਨਾਂ ਦਿਨਾਂ ਵਿਚੋਂ ਵਸਾਖੀ ਨੇੜੇ ਆ ਗਈ ਤੇ ਪੰਜਾ ਸਾਹਿਬ ਦੀ ਯਾਤਰਾ ਕਰਨ ਲਈ ਅਗੇ ਵਾਂਗ ਪਾਕਿਸਤਾਨ ਨੇ ਸਿਖਾਂ ਦੇ ਜੱਥਿਆਂ ਨੂੰ ਪਾਸਪੋਰਟ ਵੀਜ਼ਾ ਆਦਿ ਦੀਆਂ ਸਹੂਲਤਾਂ ਪੇਸ਼ ਕੀਤੀਆਂ। ਮਾਸਟਰ ਜੀ ਵਲੋਂ ਸ੍ਰੀ ਡੇਰਾ ਸਾਹਿਬ ਜਾਣ ਲਈ ਪਾਸਪੋਰਟ ਦੀ ਦਰਖਾਸਤ ਕਈ ਮਹੀਨੇ ਹੋਏ ਦਿਤੀ ਜਾ ਚੁਕੀ ਸੀ ਜਿਸ ਉਤੇ ਹਿੰਦ ਸਰਕਾਰ ਵਲੋਂ ਲੰਬਤ ਪਾਈ ਤੇ ਜਵਾਬ ਕੋਈ ਨਹੀਂ ਦਿਤਾ ਗਿਆ ਸੀ। ਸੋ ਉਹਨਾ ਪੰਜਾ ਸਾਹਿਬ ਜਾਣ ਵਾਲੇ ਜੱਥੇ ਵਿਚ ਨਾਮ ਲਿਖਾ ਕੇ ਪਾਸਪੋਰਟ ਬਣਵਾ ਲਿਆ। ੧੦ ਅਪ੍ਰੈਲ ਸੰਨ ੧੯੬੦ ਨੂੰ ਅੰਮ੍ਰਿਤਸਰ ਪਟਿਆਲਾ, ਦਿਲੀ ਤੇ ਬੰਬਈ ਵਿਚੋਂ ਪੰਜਾ ਸਾਹਿਬ ਦੀ ਯਾਤਰਾ ਲਈ ਕਈ ਜਥੇ ਗਏ ਜਿਨ੍ਹਾਂ ਦੀ ਗਿਣਤੀ ਲਗ ਪਗ ੨੦੦੦ ਸੀ। ਮਾਸਟਰ ਜੀ ਭੀ ਸਣੇ ਪਰਵਾਰ ਜਥੇ ਨਾਲ ਗਏ।

ਪਾਕਿਸਤਾਨ ਸਰਕਾਰ ਨੇ ਯਾਤਰੂ ਜਥਿਆਂ ਦਾ ਬੜਾ ਨਿਘਾ ਸਵਾਗਤ ਕੀਤਾ। ਭਾਰਤ ਤੋਂ ਛੁਟ ਪਾਕਿਸਤਾਨ, ਅਫਗਾਨਿਸਤਾਨ, ਈਰਾਨ ਵਿਚ ਰਹਿੰਦੇ ਸਿਖ ਸ਼ਰਧਾਲੂ ਭੀ ਛੇ ਸਤ ਹਜ਼ਾਰ ਦੀ ਗਿਣਤੀ ਵਿਚ ਪੁਜੇ।

ਮਾਸਟਰ ਜੀ ਗੁਰਦੁਆਰਿਆਂ ਦੀ ਯਾਤਰਾ ਤੋਂ ਇਲਾਵਾ ਰਾਵਲਪਿੰਡੀ ਮਿਸ਼ਨ ਸਕੂਲ ਵਿਚ ਭੀ ਗਏ ਜਿਥੇ ਆਪ ਬਚਪਨ ਵਿਚ ਪੜ੍ਹਦੇ ਰਹੇ ਸਨ। ਆਪਣੇ ਪਿੰਡ, ਹਰਿਆਲ ਵੀ ਗਏ ਜਿਥੇ ਆਪ ਜੰਮੇ ਸਨ ਤੇ ਸਾਥੀਆਂ ਨਾਲ ਖੇਡੇ ਮਲੇ ਸਨ। ਹਰ ਥਾਂ ਆਪ ਦਾ ਭਾਰਾ ਹੀ ਨਿਘਾ ਸੁਆਗਤ ਹੋਇਆ ਜਿਸ ਦਾ ਆਪ ਤੇ ਬੜਾ ਪ੍ਰਭਾਵ ਪਿਆ। ਪੁਰਾਣੇ ਦੋਸਤਾਂ ਨੂੰ ਆਪ ਪਿਆਰ ਨਾਲ ਘੁਟ ਘੁਟ ਕੇ ਮਿਲੇ।

ਆਪ ਗੁਰਦਵਾਰਾ ਸ਼ਹੀਦ ਗੰਜ ਗਏ ਤੇ ਉਸ ਨੂੰ ਉਸੇ ਹਾਲਤ ਵਿਚ ਵੇਖ ਕੇ ਪਾਕਿਸਤਾਨ ਸਰਕਾਰ ਦੀ ਸਿਖਾਂ ਪ੍ਰਤੀ ਰਵਾਦਾਰੀ ਦੀ ਪ੍ਰਸੰਸਾ ਤੇ ਧੰਨਵਾਦ ਕੀਤਾ। ਮੁਸਲਮਾਨ ਇਸ ਥਾਂ ਨੂੰ ਮਸੀਤ ਕਹਿੰਦੇ ਸਨ ਤੇ ਸਿਖ ਗੁਰਦੁਆਰਾ। ਗੁਰਦੁਆਰਾ ਹੋਣ ਦਾ ਫੈਸਲਾ ਅੰਗਰੇਜ਼ ਦੇ ਸਮੇਂ ਹਾਈ ਕਰਟ ਨੇ ਕੀਤਾ ਸੀ ਜਿਸ ਕਰ ਕੇ ਮੁਸਲਮਾਨ ਬਹੁਤ ਭੜਕੇ ਸਨ ਤੇ ਸਿਖਾਂ ਮੁਸਲਮਾਨਾਂ ਵਿਚਕਾਰ ਫ਼ਸਾਦ ਹੋਏ ਸਨ। ਪਾਕਿਸਤਾਨ ਸਰਕਾਰ ਨੇ ਉਸ ਫੈਸਲੇ ਨੂੰ ਬਦਲ ਸਕਦਿਆਂ ਵੀ ਨਾ ਬਦਲਿਆ ਤੇ ਸਿਖ ਜਜ਼ਬਾਤ ਦੀ ਕਦਰ ਕੀਤੀ। ਮਾਸਟਰ ਜੀ ਹਿੰਦ ਵਾਪਸ ਪੁਜੇ ਤਾਂ ਆਪ ਨੇ ਮਸੀਤਾਂ ਦੀ ਰਾਖੀ ਤੇ ਮੁਰੰਮਤ ਲਈ ਇਕ ਫੰਡ ਖੋਲ੍ਹਿਆ ਤੇ ੧੦੦੦) ਆਪ ਦਿਤਾ। ਸਰਕਾਰ ਹਿੰਦ ਤੇ ਸਰਕਾਰ ਪੰਜਾਬ ਭਾਵੇਂ ਫਿਰਕੂ ਪਿਆਰ ਤੇ ਦੋਹਾਂ ਦੇਸ਼ਾਂ ਦੀ ਮਿਤਰਤਾ ਦੇ ਦਾਹਵੇਦਾਰ ਸਨ ਪਰ ਇਹ ਚੰਗਾ ਕੰਮ ਮਾਸਟਰ ਜੀ ਹਥੋਂ ਹੁੰਦਾ ਵੇਖ ਸਹਾਰ ਨਾ ਸਕੇ। ਪਾਕਿਸਤਾਨੀ ਮੁਸਲਮਾਨਾਂ ਤੇ ਪਾਕਿਸਤਾਨ ਸਰਕਾਰ ਵਲੋਂ ਮਾਸਟਰ ਜੀ ਦਾ ਜੋ ਨਿਘਾ ਸੁਆਗਤ ਕੀਤਾ ਗਿਆ ਸੀ, ਉਸ ਨੂੰ ਹੋਰ ਹੀ ਰੰਗ ਦੇ ਦਿਤਾ ਗਿਆ। ਮਹਾਸ਼ਾ ਅਖਬਾਰਾਂ ਤੇ ਖੁਸ਼ਾਮਦੀ ਕਾਂਗਰਸੀ ਸਿਖਾਂ ਨੇ ਤਰੀਕੇ ਨਾਲ ਲਿਖਣਾ ਤੇ ਕਹਿਣਾ ਸ਼ੁਰੂ ਕਰ ਦਿਤਾ ਕਿ ਪਾਕਿਸਤਾਨ ਤੇ ਮਾਸਟਰ ਜੀ ਵਿਚਕਾਰ ਖੁਫੀਆ ਸਾਜ਼ ਬਾਜ਼ ਹੋ ਗਈ ਹੈ ਤੇ ਮਾਸਟਰ ਜੀ ਨੂੰ ਨਜ਼ਰਬੰਦ ਕਰ ਦੇਣਾ ਚਾਹੀਦਾ ਹੈ, ਤਾਂ ਕਿ ਇਹ ਦੇਸ਼ ਨਾਲ ਗਦਾਰੀ ਨਾ ਕਰ ਸਕਣ। ਇਸ ਕਿਸਮ ਦੀਆਂ ਗਲਾਂ ਆਉਣ ਵਾਲੀ ਕਿਸੇ ਵਡੀ ਘਟਨਾ ਦਾ ਪਹਿਲੋਂ ਹੀ ਪਰਛਾਵਾਂ ਪਾਣ ਲਗ ਪਈਆਂ।

## ਪੰਜਾਬੀ ਸੂਬਾ ਕਨਵੈਨਸ਼ਨ

ਜਾਣਕਾਰ ਹਲਕਿਆਂ ਅਤੇ ਆਮ ਜਨਤਾ ਨੂੰ ਨਜ਼ਰ ਆਉਣ ਲਗ ਪਿਆ ਕਿ ਕੈਰੋਂ ਸਰਦਾਰ ਦੀ ਪੰਜਾਬ ਸਰਕਾਰ ਅਕਾਲੀਆਂ ਪੁਰ ਕੋਈ ਭਰਪੂਰ ਹਮਲਾ ਕਰਨ ਵਾਲੀ ਹੈ। ਇਸ ਹਮਲੇ ਦਾ ਪ੍ਰਛਾਵਾਂ ਮਾਸਟਰ ਜੀ ਨੂੰ ਵੀ ਦਿਸ ਪਿਆ। ਜ਼ੁਲਮ ਦੇ ਇਰਾਦੇ ਧਾਰਨ ਪੁਰ ਮਾਸਟਰ ਜੀ ਕਾਂਗ੍ਰਸ ਅਤੇ ਸਰਕਾਰ ਨੂੰ ਵਧ ਤੋਂ ਵਧ ਬਦਨਾਮ ਕਰਨਾ ਚਾਹੁੰਦੇ ਸਨ। ਸੋ ਉਹਨਾਂ ਨੇ ਹਿੰਦ ਭਰ ਦੇ ਵਡੇ ਵਡੇ ਪੋਲੀਟੀਕਲ ਲੀਡਰਾਂ ਨੂੰ ਬੁਲਾ ਕੇ ਇਕ ਪੰਜਾਬੀ ਸੂਬਾ ਕਨਵੈਨਸ਼ਨ ਕਰਨ ਦਾ ਐਲਾਨ ਕਰ ਦਿਤਾ।

ਇਹ ਕਨਵੈਨਸ਼ਨ ੨੨ ਮਈ ੧੯੬੦ ਨੂੰ ਸ੍ਰੀ ਬਿਬੇਕਸਰ ਦੇ ਨਾਲ ਲਗਦੀ ਗਰਾਉਂਡ ਵਿਚ 'ਆਲ ਪਾਰਟੀਜ਼ ਪੰਜਾਬੀ ਸੂਬਾ ਕਨਵੈਨਸ਼ਨ'' ਦੇ ਨਾਮ ਨਾਲ ਹੋਈ। ਇਸ ਵਿਚ ਪੰਜ ਕੁ ਹਜ਼ਾਰ ਡੈਲੀਗੇਟਾਂ ਤੇ ਇੰਨੇ ਕੁ ਹੀ ਦਰਸ਼ਕਾਂ ਨੇ ਭਾਗ ਲਿਆ। ਇਸ ਦਾ ਉਦਘਾਟਨ ਪ੍ਰਸਿਧ ਦੇਸ਼ ਭਗਤ ਡਾਕਟਰ ਸੈਫ਼ੁਦੀਨ ਕਿਚਲੂ ਨੇ ਕੀਤਾ ਤੇ ਪ੍ਰਧਾਨਗੀ ਆਲ ਇੰਡੀਆ ਅਮਨ ਕੌਂਸਲ ਦੇ ਪ੍ਰਧਾਨ, ਪੰਡਤ ਸੁੰਦਰ ਲਾਲ ਨੇ ਕੀਤੀ। ਸ੍ਰੀ ਜੋਧ, ਜਨਰਲ ਸੈਕ੍ਰੇਟਰੀ, ਆਲ ਇੰਡੀਆ ਭਾਸ਼ਾਈ ਸੂਬਾ ਕਾਨਫ੍ਰੰਸ, ਹਰਿਆਨਾ ਪ੍ਰਾਂਤ ਦੇ ਮੈਂਬਰ ਪਾਰਲੀਮੈਂਟ ਚੌਧਰੀ ਪ੍ਰਤਾਪ ਸਿੰਘ ਦੌਲਤਾ, ਮੌਲਾਨਾ ਸ਼ਮੀਉਲਾ ਤੇ ਮੌਲਾਨਾ ਮੁਹੰਮਦ ਜ਼ਬੀਰ ਕੁਰੈਸ਼ੀ ਪ੍ਰਸਿਧ ਦੇਸ਼ ਭਗਤ ਲੀਡਰ, ਪਰਜਾ ਸੋਸ਼ਲਿਸਟ ਪਾਰਟੀ ਦੇ ਪੰਜਾਬ ਦੇ ਪ੍ਰਧਾਨ, ਸ: ਹਰਭਜਨ ਸਿੰਘ, ਡਾਕਟਰ ਅੰਬੇਦਕਰ ਦੀ ਪੰਜਾਬ ਸ਼ੈਡੂਲ ਕਾਸਟਸ ਫੈਡਰੇਸ਼ਨ ਦੇ ਜਨਰਲ ਸਕਤਰ, ਸ੍ਰੀ ਲਹੌਰੀ ਰਾਮ ਬਾਲੀ, ਹਿਮਾਚਲ ਪ੍ਰਦੇਸ਼ ਦੇ ਪਹਾੜੀ ਨੁਮਾਇੰਦੇ, ਠਾਕਰ ਨਵਲ ਕਿਸ਼ੋਰ, ਸੁਤੰਤਰ ਪਾਰਟੀ ਦੇ ਜਸਟਿਸ ਗੁਰਨਾਮ ਸਿੰਘ ਤੇ ਪੁਰਾਣੇ ਸਿਖ ਮਿਸ਼ਨਰੀ ਪ੍ਰਿੰਸੀਪਲ ਗੰਗਾ ਸਿੰਘ ਨੇ ਭਾਸ਼ਨ ਦਿਤੇ ਤੇ ਭਾਸ਼ਾ ਦੇ ਆਧਾਰ ਤੇ ਪੰਜਾਬੀ ਸੂਬਾ ਬਨਾਣ ਤੇ ਨਾਲ ਹੀ ਹਰਿਆਨਾ ਪ੍ਰਾਂਤ ਤੇ ਹਿਮਾਚਲ ਪ੍ਰਾਂਤ ਬਣਾਏ ਜਾਣ ਦੀ ਜ਼ੋਰਦਾਰ ਮੰਗ ਕੀਤੀ। ਭਾਵੇਂ ਇਹ ਕਨਵੈਨਸ਼ਨ ਮਾਸਟਰ ਤਾਰਾ ਸਿੰਘ ਜੀ ਪ੍ਰਧਾਨ ਸ਼੍ਰੋਮਣੀ ਅਕਾਲੀ ਦਲ ਵਲੋਂ ਬੁਲਾਈ ਗਈ ਸੀ ਪਰ ਇਸ ਵਿਚ ਮਾਸਟਰ ਜੀ ਤੋਂ ਬਿਨਾਂ ਹੋਰ ਕਿਸੇ ਅਕਾਲੀ

ਲੀਡਰ ਨੂੰ ਭਾਸ਼ਨ ਲਈ ਨਾ ਕਿਹਾ ਗਿਆ। ਕੋਸ਼ਿਸ਼ ਇਹ ਕੀਤੀ ਗਈ ਕਿ ਗ਼ੈਰ-ਸਿਖਾਂ ਤੇ ਗ਼ੈਰ-ਅਕਾਲੀਆਂ ਨੂੰ ਸਟੇਜ ਤੇ ਲਿਆਂਦਾ ਜਾਵੇ, ਤਾਂ ਜੋ ਦੁਨੀਆਂ ਨੂੰ ਇਹ ਦਿਖਾਇਆ ਜਾ ਸਕੇ ਕਿ ਪੰਜਾਬੀ ਸੂਬੇ ਦੀ ਜ਼ੋਰਦਾਰ ਹਿਮਾਇਤ ਸਿਖਾਂ ਤੇ ਅਕਾਲੀਆਂ ਤੋਂ ਛੁਟ ਹਿੰਦੂ ਮੁਸਲਮਾਨ ਤੇ ਹੋਰ ਸਾਰੀਆਂ ਕੌਮਾਂ ਦੇ ਬੰਦੇ ਵੀ ਕਰਦੇ ਹਨ।

ਏਹਨਾਂ ਸਜਣਾਂ ਨੇ ਕਨਵੈਨਸ਼ਨ ਵਿਚ ਵਿਸ਼ੇਸ਼ ਤੌਰ ਤੇ ਕਿਹਾ ਕਿ ਉਹ ਬਹੁਤ ਜ਼ਰੂਰੀ ਕੰਮ ਛਡ ਕੇ ਇਸ ਕਨਵੈਨਸ਼ਨ ਵਿਚ ਕੇਵਲ ਇਸ ਲਈ ਸ਼ਾਮਲ ਹੋਏ ਹਨ ਤਾਂ ਕਿ ਦਸਿਆ ਜਾਵੇ ਕਿ ਹਿੰਦੂ ਮੁਸਲਮਾਨ ਤੇ ਹੋਰ ਸਾਰੇ ਵੀ ਪੰਜਾਬੀ ਸੂਬੇ ਦੇ ਹੱਕ ਵਿਚ ਹਨ ਤੇ ਪੰਜਾਬੀ ਸੂਬੇ ਦੇ ਬਨਣ ਨਾਲ ਹਰਿਆਨਾ ਪ੍ਰਾਂਤ ਤੇ ਹਿਮਾਚਲ ਪ੍ਰਾਂਤ ਦੇ ਅਤੀ ਚਾਹਵਾਨ ਹਨ ਅਤੇ ਇਸ ਮੰਤਵ ਲਈ ਹਰ ਤਰ੍ਹਾਂ ਕੁਰਬਾਨੀ ਕਰਨ ਲਈ ਵੀ ਤਿਆਰ ਹਨ।

ਕਨਵੈਨਸ਼ਨ ਬੇਹਦ ਸਫਲ ਹੋਈ। ਪੰਜਾਬੀ ਸੂਬੇ ਦੀ ਜਦੋਜਹਿਦ ਲਈ ਸਰੋਤਿਆਂ ਤੇ ਵਕਤਿਆਂ ਵਿਚ ਅਥਾਹ ਜੋਸ਼ ਤੇ ਕੁਰਬਾਨੀ ਦਾ ਜਜ਼ਬਾ ਸੀ। ਕਨਵੈਨਸ਼ਨ ਵਿਚ ਸਰਬ ਸੰਮਤੀ ਨਾਲ ਪੰਜਾਬੀ ਸੂਬਾ, ਹਰਿਆਨਾ ਪ੍ਰਾਂਤ ਤੇ ਹਿਮਾਚਲ ਪ੍ਰਾਂਤ ਵਖ ਵਖ ਬਣਾਏ ਜਾਣ ਦਾ ਮਤਾ ਪਾਸ ਕੀਤਾ ਗਿਆ। ਇਸ ਜਦੋਜਹਿਦ ਨੂੰ ਮੁਕੰਮਲ ਸ਼ਾਂਤਮਈ ਨਾਲ ਚਲਾ ਕੇ ਹਰ ਕੁਰਬਾਨੀ ਕਰਨ ਦਾ ਪ੍ਰਣ ਲਿਆ ਗਿਆ। ੨੯ ਮਈ ਨੂੰ ਮਾਸਟਰ ਜੀ ਦੀ ਅਗਵਾਈ ਵਿਚ ਇਕ ਸ਼ਹੀਦੀ ਜਥਾ ਤੋਰਨ ਤੇ ਸ਼ਹਿਰ ਵਿਚ ਹੜਤਾਲ ਕਰਨ ਦਾ ਫੈਸਲਾ ਕੀਤਾ ਗਿਆ ਤੇ ਦਿਲੀ ਵਿਚ ੧੨ ਜੂਨ ਨੂੰ ਪੁਜ ਕੇ ਇਕ ਵੱਡਾ ਪੁਰਅਮਨ ਜਲੂਸ ਕਢਣ ਦਾ ਫੈਸਲਾ ਕੀਤਾ ਗਿਆ। ਇਹ ਵੀ ਪਾਸ ਕੀਤਾ ਗਿਆ ਕਿ ਜਲੂਸ ਪਿਛੋਂ ਨਹਿਰੂ ਜੀ ਜਾਂ ਰਾਸ਼ਟਰਪਤੀ ਨੂੰ ਇਕ ਮੈਮੋਰੈਂਡਮ ਪੰਜਾਬੀ ਸੂਬਾ ਬਨਾਣ ਤੇ ਫਲਸਰੂਪ ਇਸ ਦੇ ਨਾਲ ਲਗਦੇ ਹੋਰ ਭਾਸ਼ਾਈ ਪ੍ਰਾਂਤ ਬਣਾ ਦੇਣ ਲਈ ਦਿਤਾ ਜਾਏ।

ਅਗਲੇ ਦਿਨ ਇਸ ਕਨਵੈਨਸ਼ਨ ਦੀਆਂ ਖਬਰਾਂ ਮਹਾਸ਼ਾ ਪ੍ਰੈਸ ਤੇ ਕਾਂਗਰਸ ਦੀਆਂ ਅਖਬਾਰਾਂ ਨੇ ਨਾ ਛਾਪੀਆਂ, ਸਗੋਂ ਤੋੜ ਮੋੜ ਕੇ ਪੇਸ਼ ਕੀਤੀਆਂ। ਪੀ. ਟੀ. ਆਈ. ਨੇ ਖਬਰ ਦਿਤੀ ਕਿ ਮਾਸਟਰ ਜੀ ਨੇ ਸਿਖ ਸਟੇਟ ਦੀ ਮੰਗ ਕੀਤੀ ਹੈ ਤੇ ਮਹਾਸ਼ਾ ਅਖਬਾਰਾਂ ਨੇ ਸ: ਦਰਬਾਰਾ ਸਿੰਘ ਦੀ ਜ਼ੁਬਾਨੀ ਇਹ ਸ਼ੋਸ਼ਾ ਛਡਿਆ ਕਿ ਮਾਸਟਰ ਜੀ ਨੇ ਪਾਕਿਸਤਾਨ ਵਿਚ ਪੰਜਾ ਸਾਹਿਬ ਦੀ ਯਾਤਰਾ ਸਮੇਂ ਉਥੋਂ ਦੇ ਪਰਧਾਨ ਜਨਰਲ ਅਯੂਬ ਨਾਲ ਸਮਝੌਤਾ ਕੀਤਾ ਜਿਸ ਅਨੁਸਾਰ ਪਾਕਿਸਤਾਨ ਵਿਚ ਦਸ ਹਜ਼ਾਰ ਅਕਾਲੀਆਂ ਨੂੰ ਗੁਰੀਲਾ ਜੰਗ ਦੀ ਟ੍ਰੇਨਿੰਗ ਦਿਤੀ ਜਾਵੇਗੀ। ਇਸ ਦੀ ਤਰਦੀਦ ਲਈ ੨੩ ਮਈ ਨੂੰ ਮਾਸਟਰ ਜੀ ਨੇ ਮੰਜੀ ਸਾਹਿਬ ਦੇ ਦੀਵਾਨ ਵਿਚ ਕਿਹਾ ਕਿ ਉਹ ਤਾਂ ਅਯੂਬ ਨੂੰ ਮਿਲੇ ਤਕ ਨਹੀਂ ਤੇ ਉਹਨਾਂ ਇਸ ਝੂਠੀ ਅਫਵਾਹ ਉਡਾਣ ਵਾਲੇ ਅਖਬਾਰਾਂ ਤੇ ਦਰਬਾਰਾ ਸਿੰਘ ਵਿਰੁਧ ਮੁਕਦਮਾ ਦਾਇਰ ਕਰਨ ਦੀ ਹਿਦਾਇਤ ਆਪਣੇ ਵਕੀਲ ਨੂੰ ਦੇ ਦਿਤੀ ਹੈ।

## ਕੈਰੋਂ ਸਰਕਾਰ ਦਾ ਹਮਲਾ

ਮਾਸਟਰ ਜੀ ਨੇ ੨੯ ਮਈ ੧੯੬੦ ਨੂੰ, ਜਿਹੜਾ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸ਼ਹੀਦੀ ਦਿਹਾੜਾ ਸੀ, ਸ੍ਰੀ ਅਕਾਲ ਤਖਤ ਸਾਹਿਬ ਅੰਮ੍ਰਿਤਸਰ ਤੋਂ ਸ਼ਹੀਦੀ ਜਥਾ ਲੈ ਕੇ ਚਲਣਾ ਸੀ ਜਿਸ ਨੇ ਪੰਜਾਬ ਦੇ ਭਿੰਨ ਭਿੰਨ ਸ਼ਹਿਰਾਂ ਤੋਂ ਹੋ ਕੇ ੧੨ ਜੂਨ ਨੂੰ ਦਿਲੀ ਪਹੁੰਚਣਾ ਸੀ। ਫਿਰ ਦਿਲੀ ਵਿਚ ਇਕ ਬਹੁਤ ਵਡੇ ਪਰ ਖਾਮੋਸ਼ ਜਲੂਸ ਦੀ ਅਗਵਾਈ ਕਰ ਕੇ ਪੰਜਾਬੀ ਸੂਬੇ ਲਈ ਇਕ ਮੈਮੋਰੈਂਡਮ ਨਹਿਰੂ ਜੀ ਨੂੰ ਪੇਸ਼ ਕਰਨਾ ਸੀ। ਇਹ ਪ੍ਰੋਗਰਾਮ ਨਿਯਤ ਕਰ ਦਿਤਾ ਗਿਆ ਸੀ ਕਿ ਜਲੂਸ ਵਿਚ ਕੋਈ ਨਾਹਰਾ ਨਹੀਂ ਲਾਇਆ ਜਾਏਗਾ, ਕੇਵਲ ਧੀਮੀਂ ਸੁਰ ਵਿਚ "ਸਤਿਨਾਮ ਵਾਹਿਗੁਰੂ" ਦਾ ਜਾਪ ਕੀਤਾ ਜਾਵੇਗਾ।

੨੩ ਮਈ ਨੂੰ ਮਾਸਟਰ ਜੀ ਨੇ ਮੰਜੀ ਸਾਹਿਬ ਅੰਮ੍ਰਿਤਸਰ ਦੇ ਦੀਵਾਨ ਵਿਚ ਆਪਣੇ ਪ੍ਰੋਗਰਾਮ ਤੇ ਇਰਾਦੇ ਸੰਬੰਧੀ ਪਾਣ ਵਾਲੀਆਂ ਗਲਤ ਫਹਿਮੀਆਂ ਦੀ ਤਰਦੀਦ ਕੀਤੀ ਤੇ ਸਹੀਹ ਵਿਆਖਯਾ ਕੀਤੀ ਤਾਂ ਜੋ ਕੈਰੋਂ ਸਰਕਾਰ ਨੂੰ ਕਿਸੇ ਕਿਸਮ ਦਾ ਕੋਈ ਬਹਾਨਾ ਨਾ ਦਿਤਾ ਜਾਵੇ ਪਰ ਨੀਅਤ ਬਦ ਹੋਵੇ ਤਾਂ ਬਹਾਨਿਆਂ ਦਾ ਘਾਟਾ ਨਹੀਂ ਰਹਿੰਦਾ। ਸੋ ੨੪ ਮਈ ਨੂੰ ਮਾਸਟਰ ਜੀ ਨੂੰ ਰਾਤ ਸੁਤਿਆਂ ਪਿਆਂ ਹੀ ਗ੍ਰਿਫਤਾਰ ਕਰ ਲਿਆ ਗਿਆ ਤੇ ਉਹ ਪੇਸ਼ ਕਰਨ ਲਈ ਮੈਮੋਰੈਂਡਮ ਵੀ ਤਿਆਰ ਨਾ ਕਰ ਸਕੇ। ਦੋ ਤਿੰਨ ਦਿਨਾਂ ਵਿਚ ਹਜ਼ਾਰਾਂ ਹੋਰ ਅਕਾਲੀ ਮੁਖੀਆਂ ਤੇ ਆਗੂਆਂ ਨੂੰ ਛਾਪੇ ਮਾਰ ਮਾਰ ਕੇ ਥਾਂ ਥਾਂ ਤੋਂ ਫੜ ਲਿਆ ਗਿਆ। ਇਉਂ ਪੰਜਾਬ ਵਿਚ

ਕਾਨੂੰਨ ਗਰਦੀ ਸ਼ੁਰੂ ਕਰ ਕੇ ਪੰਜਾਬੀ ਸੂਬੇ ਦੇ ਮੋਰਚੇ ਨੂੰ ਨਿਮੰਤਰਣ ਦਿਤਾ ਗਿਆ।

## ਪੰਜਾਬੀ ਸੂਬੇ ਦਾ ਮੋਰਚਾ

ਸ: ਪਰਤਾਪ ਸਿੰਘ ਕੈਰੋਂ ਨੇ ਪੰਜਾਬ ਦੇ ਅਮਨ ਕਾਇਮ ਰਖਣ ਦੀ ਦੁਹਾਈ ਦੇ ਕੇ ਅਕਾਲੀਆਂ ਨੂੰ ਇਕ ਬਿਲਕੁਲ ਜਾਇਜ਼ ਤੇ ਕਾਨੂੰਨੀ ਹੱਕ ਦੇ ਪ੍ਰਯੋਗ ਤੋਂ ਰੋਕ ਦਿਤਾ। ਇਉਂ ਅਕਾਲੀਆਂ ਦੇ ਗੱਲ ਲੜਾਈ ਮੜ੍ਹ ਦਿਤੀ ਗਈ। ਅਕਾਲੀਆਂ ਦੀ ਅਣਖ ਨੂੰ ਇਕ ਬੜਾ ਟੁੰਬਵਾਂ ਤੇ ਚੁਭਵਾਂ ਚੈਲੰਜ ਸੀ। ਓਹਨਾਂ ਇਹ ਮਨਜ਼ੂਰ ਕਰ ਲਿਆ ਤੇ ਜਿਵੇਂ ਕੁ ਪ੍ਰੋਗਰਾਮ ਮਾਸਟਰ ਜੀ ਦੇ ਚੁਕੇ ਸਨ, ਉਸ ਨੂੰ ਹਰ ਹਾਲ ਨਿਬਾਹੁਣ ਦਾ ਐਲਾਨ ਕਰ ਦਿਤਾ ਗਿਆ।

ਜ਼ਾਹਿਰਾ ਤੌਰ ਤੇ ਇਸ ਪ੍ਰੋਗਰਾਮ ਤੋਂ ਅਮਨ ਨੂੰ ਰੰਚਕ ਮਾਤ੍ਰ ਭੀ ਖਤਰਾ ਨਹੀਂ ਸੀ ਪਰ ਕੈਰੋਂ ਸਾਹਿਬ ਨੇ ਆਪਣ ਪਿਠੂਆਂ ਅਤੇ ਮਹਾਸ਼ਾ ਪ੍ਰੈਸ ਤੋਂ ਅਮਨ ਨੂੰ ਖਤਰਾ ਹੈ ਦੀ ਦੁਹਾਈ ਪੁਆ ਦਿਤੀ। ਪੰਥਕ ਅਖਬਾਰਾਂ ਨੂੰ ਹੁਕਮਨ ਬੰਦ ਕਰ ਦਿਤਾ ਗਿਆ ਤਾਂ ਜੋ ਉਹ ਇਸ ਰੌਲੇ ਦਾ ਪਾਜ ਨਾ ਉਘੇੜ ਸਕਣ। ਮਾਸਟਰ ਜੀ ਦੀਆਂ ਦੋਹਾਂ ਅਖਬਾਰਾਂ ਅਕਾਲੀ (ਪੰਜਾਬੀ) ਤੇ ਪ੍ਰਭਾਤ (ਉਰਦੂ) ਦੇ ਸਾਰੇ ਸਟਾਫ਼ ਨੂੰ ਭੀ ਪਕੜ ਲਿਆ ਗਿਆ।

ਮੋਰਚਾ ਸ਼ੁਰੂ ਹੋ ਗਿਆ। ਸ੍ਰੀ ਦਰਬਾਰ ਸਾਹਿਬ ਤੋਂ ਸ਼ਹੀਦੀ ਜਥੇ ਇਕ ਦੂਜੇ ਪਿਛੋਂ ਨਿਕਲਦੇ ਤੇ ਗ੍ਰਿਫਤਾਰ ਕਰ ਲਏ ਜਾਂਦੇ। ਪੰਜਾਬ ਸਰਕਾਰ ਨੇ ਦਰਬਾਰ ਸਾਹਿਬ ਵਲ ਆਉਂਦੇ ਅਕਾਲੀਆਂ ਨੂੰ ਸ਼ਹਿਰ ਵੜਦਿਆਂ ਹੀ ਫੜਨਾ ਸ਼ੁਰੂ ਕਰ ਦਿਤਾ ਤੇ ਆਮ ਸਿਖਾਂ ਵਿਚੋਂ ਅਕਾਲੀਆਂ ਦੀ ਪਛਾਣ ਕਰਨ ਲਈ ਪੁਲਸ ਨੇ ਪਜਾਮੇ ਲੁਹਾ ਕੇ ਕਛਹਿਰੇ ਵੇਖਣੇ ਸ਼ੁਰੂ ਕਰ ਦਿਤੇ, ਜਿਨ੍ਹਾਂ ਨੇ ਜ਼ੇਰੇਬ ਕਛਹਿਰੇ ਪਾਏ ਹੋਣੇ, ਉਹਨਾਂ ਨੂੰ ਫੜ ਲਿਆ ਕਰਨਾ। ਪਰ ਸਿਖ ਜਿਵੇਂ ਕਿਵੇਂ ਦਰਬਾਰ ਸਾਹਿਬ ਪਹੁੰਚ ਜਾਂਦੇ। ਇਸ ਤੇ ਪਿੰਡਾਂ ਵਿਚੋਂ ਧੜਾਧੜ ਗ੍ਰਿਫਤਾਰੀਆਂ ਕਰ ਕੇ ਹਜ਼ਾਰਾਂ ਅਕਾਲੀ ਤੇ ਪੰਥਕ ਭਾਵਨਾ ਰਖਣ ਵਾਲੇ ਸਿਖਾਂ ਨੂੰ ਪਕੜ ਲਿਆ।

ਪੰਜਾਹ ਹਜ਼ਾਰ ਤੋਂ ਉਪਰ ਸਿੰਘਾਂ ਦੀਆਂ ਗ੍ਰਿਫਤਾਰੀਆਂ ਹੋਈਆਂ, ਅਨੇਕਾਂ ਸਿੰਘ ਸ਼ਹੀਦ ਹੋ ਗਏ, ਅਕਾਲੀ ਵਰਕਰਾਂ ਦੀਆਂ ਕੁਰਕੀਆਂ ਹੋਈਆਂ, ਘਰ ਅਤੇ ਕੰਮ ਕਿਤੇ ਦੇ ਸਾਮਾਨਾਂ ਦੀਆਂ ਨੀਲਾਮੀਆਂ ਹੋਈਆਂ। ਸਿਖ ਕੌਮ ਦੇ ਕਾਰੋਬਾਰ ਨੂੰ ਭਾਰਾ ਧੱਕਾ ਲਗਾ ਤੇ ਕ੍ਰੋੜਾਂ ਰੁਪੈ ਦਾ ਨੁਕਸਾਨ ਹੋ ਗਿਆ। ਮੌਜੂਦਾ ਕਾਨੂੰਨ ਨੂੰ ਪੂਰਾ ਨਾ ਸਮਝ ਕੇ ਆਰਡੀਨੈਂਸ ਨਾਲ ਸਖਤ ਧੱਕਾ ਕਰਨ ਵਾਲੇ ਹੋਰ ਅਖਤਿਆਰ ਪੁਲਸ ਨੂੰ ਦਿਤੇ ਗਏ ਤੇ ਇਸਤੇ-ਮਾਲ ਕਰਾਏ ਗਏ। ਕਿਸੇ ਸਿਖ ਦੀ ਇਜ਼ਤ, ਆਜ਼ਾਦੀ ਤੇ ਸੁਰਖਿਆ ਦੀ ਗਰੰਟੀ ਨਾ ਰਹੀ। ਅਠ ਮਹੀਨੇ ਇਹ ਝਖੜ ਝੁਲਦਾ ਰਿਹਾ। ਕੋਈ ਸਿਖ ਪਰਵਾਰ ਹੀ ਹੋਏਗਾ, ਜਿਸ ਵਿਚੋਂ ਕੋਈ ਜੁਆਨ, ਬਚਾ, ਬੁੱਢਾ, ਜਨਾਨੀ ਜਾਂ ਰਿਸ਼ਤੇਦਾਰ ਇਸ ਅੰਦੋਲਨ ਵਿਚ ਫੜਿਆ ਨਾ ਗਿਆ ਹੋਵੇ ਜਾਂ ਨੁਕਸਾਨ ਨਾ ਉਠਾਇਆ ਹੋਵੇ। ਪਰ ਪੰਜਾਬੀ ਸੂਬੇ ਦੀ ਆਵਾਜ਼ ਬੰਦ ਨਾ ਹੋਈ ਸਗੋਂ ਘਰ ਘਰ ਤੋਂ ਉਠਣ ਲਗੀ। ਫ਼ੌਲਾਦੀ ਇਨਸਾਨ ਪ੍ਰਤਾਪ ਸਿੰਘ ਕੈਰੋਂ ਦੇ ਮਾਸਟਰ ਤਾਰਾ ਸਿੰਘ ਨੂੰ ਕੁਚਲ ਸਕਣ ਦੇ ਦਾਹਵੇ ਝੂਠੇ ਪੈ ਗਏ। ਅਗੇ ਗੁਰਦੁਆਰਾ ਚੋਣਾਂ ਵਿਚੋਂ ਮਾਸਟਰ ਜੀ ਤੋਂ ਬੁਰੀ ਤਰ੍ਹਾਂ ਹਾਰ ਕੇ ਸਿਖਾਂ ਵਿਚੋਂ ਫਿਟਕਿਆ ਗਿਆ ਸਾਬਤ ਹੋਇਆ ਸੀ, ਹੁਣ ਅੱਧੇ ਕੁ ਲਖ ਸਿਖਾਂ ਨੂੰ ਜ਼ੁਲਮ ਦਾ ਨਿਸ਼ਾਨਾ ਬਣਾ ਕੇ 'ਔਰੰਗੇ' ਦਾ ਲਕਬ ਖਟ ਗਿਆ।

ਪਹਿਲੇ ਹੱਲੇ ਵਿਚ ਹੀ ਕੈਰੋਂ ਜੀ ਨੇ ਇਹ ਟਾਹਰਾਂ ਮਾਰਨੀਆਂ ਸ਼ੁਰੂ ਕਰ ਦਿਤੀਆਂ ਕਿ ਅਕਾਲੀਆਂ ਦਾ ਅੰਦੋਲਨ ਖਤਮ ਕਰ ਦਿਤਾ ਗਿਆ ਹੈ। ਕਾਂਗ੍ਰਸੀਆਂ ਮਹਾਸ਼ਿਆਂ ਤੇ ਉਹਨਾਂ ਦੀਆਂ ਅਖਬਾਰਾਂ ਨੇ ਖੂਬ ਕੱਛਾਂ ਮਾਰਨੀਆਂ ਸ਼ੁਰੂ ਕਰ ਦਿਤੀਆਂ, ਪਰ ਪੰਥਕ ਕਾਫ਼ਲਾ ਇਸ ਭੌਂਕ-ਭੁਕਾਈ ਤੋਂ ਬੇਪ੍ਰਵਾਹ ਹੋ ਕੇ ਅਗੇ ਵਧਦਾ ਗਿਆ। ਮਹੀਨੇ ਪਿਛੋਂ ਕੈਰੋਂ ਸਾਹਿਬ ਨੇ ਫਿਰ ਐਲਾਨ ਕੀਤਾ ਕਿ ਅਕਾਲੀ ਮੋਰਚਾ ਖਤਮ ਕਰ ਦਿਤਾ ਗਿਆ ਹੈ। ਪਰ ਗ੍ਰਿਫਤਾਰੀਆਂ ਦੇਣ ਵਾਲੇ ਸੈਂਕੜਿਆਂ ਦੀ ਗਿਣਤੀ ਵਿਚ ਨਿਕਲਦੇ ਆਏ। ਅਗਲੇ ਮਹੀਨੇ ਕੈਰੋਂ ਸਾਹਿਬ ਨੇ ਫਿਰ ਐਲਾਨ ਕੀਤਾ ਕਿ ਅਕਾਲੀ ਤਹਿਰੀਕ ਦੰਮ ਤੋੜ ਰਹੀ ਹੈ, ਪਰ ਰੋਜ਼ਾਨਾਂ ਗ੍ਰਿਫਤਾਰੀਆਂ ਦੀ ਗਿਣਤੀ ਹਜ਼ਾਰਾਂ ਤਕ ਵਧ ਗਈ। ਹੋਰ ਗ੍ਰਿਫਤਾਰੀਆਂ ਦਿਤੀਆਂ ਗਈਆਂ ਤਾਂ ਕੈਰੋਂ ਜੀ ਦਾ ਦੰਮ ਘੁਟੀਣ ਲਗ ਪਿਆ। ਪਰ ਉਨ੍ਹਾਂ ਉਚਰਿਆ ਕਿ ਅਕਾਲੀ ਮੋਰਚਾ ਅਖੀਰੀ ਦੰਮਾਂ ਤੇ ਹੈ।

(ਚਲਦਾ)

# ਲਾਲਚੀ ਅਬਦੁਲਾ ਦੀ ਕਹਾਣੀ

ਬਗ਼ਦਾਦ ਦੇ ਖ਼ਲੀਫ਼ਾ ਹਾਰੂੰ-ਉਰ-ਰਸ਼ੀਦ ਕਦੀਂ ਕਦੀਂ ਭੇਸ ਵਟਾ ਕੇ ਆਪਣੀ ਪਰਜਾ ਦੀ ਹਾਲਤ ਵੇਖਣ, ਸ਼ਾਮ ਨੂੰ ਵਸਤੀ ਤੋਂ ਬਾਹਰ ਨਿਕਲ ਜਾਂਦੇ ਹੁੰਦੇ ਸਨ। ਇਕ ਵਾਰੀ, ਜਦੋਂ ਉਹ ਆਪਣੇ ਵਜ਼ੀਰ ਨਾਲ, ਭੇਸ ਬਦਲ ਕੇ ਜਾ ਰਹੇ ਸਨ, ਤਾਂ ਇਕ ਪੁਲ ਦੇ ਖੰਭੇ ਨਾਲ ਲਗ ਕੇ ਬੈਠੇ, ਇਕ ਅੰਨ੍ਹੇ ਆਦਮੀ ਨੂੰ ਵੇਖਿਆ। ਉਸ ਦੀ ਮਾੜੀ ਦਸ਼ਾ ਨੂੰ ਵੇਖ ਕੇ ਖ਼ਲੀਫ਼ਾ ਸਾਹਿਬ ਨੂੰ ਬੜੀ ਦਯਾ ਆਈ। ਚੁਪ ਕਰ ਕੇ ਇਕ ਮੋਹਰ ਉਸ ਦੀ ਤਲੀ ਤੇ ਧਰੀ ਤੇ ਅਗੇ ਜਾਣ ਲਗੇ। ਤੁਰਤ ਹੀ ਅੰਨ੍ਹੇ ਨੇ ਉਨ੍ਹਾਂ ਦਾ ਹੱਥ ਫੜ ਲਿਆ ਤੇ ਆਜਜ਼ੀ ਨਾਲ ਕਹਿਣ ਲਗਾ, "ਮੇਹਰਬਾਨ, ਜਿਥੇ ਤੁਸਾਂ ਮੈਂ ਗਰੀਬ ਨੂੰ ਇਕ ਮੋਹਰ ਦੇਣੋਂ ਝਿਜਕ ਨਹੀਂ ਕੀਤੀ, ਉਥੇ ਇਕ ਹੋਰ ਨਿੱਕੀ ਜਹੀ ਬੇਨਤੀ ਵੀ ਪਰਵਾਨ ਕਰੋ। ਖ਼ਲੀਫ਼ਾ ਨੇ ਪੁਛਿਆ "ਕੀ ਚਾਹੁੰਦੇ ਹੋ?" ਤਾਂ ਉਸ ਅੰਨ੍ਹੇ ਨੇ ਕਿਹਾ, "ਗਰੀਬ-ਪਰਵਾਰ, ਮੇਰੇ ਸਿਰ ਤੇ, ਜ਼ੋਰ ਨਾਲ ਇਕ ਥੱਪੜ ਲਗਾਂਦੇ ਜਾਓ!"

ਇਸ ਅਨੋਖੀ ਦਰਖਾਸਤ ਨੂੰ ਸੁਣ, ਖ਼ਲੀਫ਼ਾ ਬਹੁਤ ਹੈਰਾਨ ਹੋਏ ਤੇ ਕਹਿਣ ਲਗੇ, "ਇਹ ਕੀ ਮਖੌਲ ਹੈ, ਤੇਰੀ ਦੁਖੀ ਦਸ਼ਾ ਨੂੰ ਵੇਖ ਕੇ ਤਾਂ ਮੈਨੂੰ ਤਰਸ ਆਉਂਦਾ ਹੈ। ਤੇਰੇ ਤੇ ਹਥ ਚੁਕਾਂ, ਇਹ ਮੈਥੋਂ ਨਹੀਂ ਹੋ ਸਕਦਾ।"

ਅੰਨ੍ਹੇ ਨੇ ਕਿਹਾ, "ਮਹਾਰਾਜ, ਆਪ ਮੇਰ ਤੇ ਤਰਸ ਨਾ ਕਰੋ, ਥੱਪੜ ਲਾ ਕੇ ਜਾਓ, ਨਹੀਂ ਤਾਂ ਆਪਣੀ ਮੋਹਰ ਵਾਪਸ ਲੈ ਲਓ। ਬਿਨਾਂ ਥੱਪੜ ਖਾਧੇ ਮੈਂ ਦਾਨ ਨਹੀਂ ਲਵਾਂਗਾ।"

ਲਾਚਾਰ ਖ਼ਲੀਫ਼ਾ ਹਾਰੂੰ-ਉਰ-ਰਸ਼ੀਦ ਨੂੰ ਥੱਪੜ ਲਾਣਾ ਪਿਆ ਪਰ ਉਸ ਦਾ ਮਨ ਅੰਨ੍ਹੇ ਫਕੀਰ ਦੇ ਇਸ ਅਨੋਖੇ ਵਿਹਾਰ ਤੋਂ ਬੜਾ ਉਤਸੁਕ ਹੋਇਆ। ਉਹ, ਇਸ ਦਾ ਕਾਰਣ ਜਾਣਨ ਲਈ ਉਤਾਵਲਾ ਹੋ ਗਿਆ। ਸੋ ਉਸ ਨੇ ਆਪਣੇ ਸਾਥੀ ਵਜ਼ੀਰ ਨੂੰ ਕਿਹਾ ਕਿ ਉਹ ਅੰਨ੍ਹੇ ਫਕੀਰ ਨੂੰ ਲੈ ਕੇ ਮਹਿਲਾਂ ਵਿਚ ਪੁਜੇ।

ਖ਼ਲੀਫ਼ਾ ਜਦ ਮਹਿਲਾਂ ਵਿਚ ਪੁਜੇ ਤਾਂ ਉਨ੍ਹਾਂ ਦਾ ਵਜ਼ੀਰ ਵੀ ਉਸ ਫ਼ਕੀਰ ਨੂੰ ਲੈ ਕੇ ਉਥੇ ਅਪੜ ਪਿਆ। ਉਸ ਫਕੀਰ ਨੂੰ ਤੁਰਤ ਖ਼ਲੀਫ਼ਾ ਪਾਸ ਪੇਸ਼ ਕੀਤਾ ਗਿਆ। ਬਾਦਸ਼ਾਹ ਦੇ ਪ੍ਰਸ਼ਨ ਕਰਨ ਉਤੇ ਅੰਨ੍ਹੇ ਨੇ ਆਪਣੀ ਕਹਾਣੀ ਇਸ ਪ੍ਰਕਾਰ ਸੁਣਾਈ :—

ਹਜ਼ੂਰ ਮੇਰਾ ਨਾਮ ਅਬਦੁਲਾ ਹੈ। ਮੇਰਾ ਜਨਮ ਬਗਦਾਦ ਸ਼ਹਿਰ ਵਿਚ ਹੋਇਆ ਸੀ। ਮੈਂ ਅਜੇ ਜੁਆਨ ਨਹੀਂ ਹੋਇਆ ਸਾਂ ਕਿ ਮੇਰੇ ਮਾਂ ਪਿਉ ਦਾ ਚਲਾਣਾ ਹੋ ਗਿਆ। ਸਾਰੀ ਜਾਇਦਾਦ ਦਾ ਮੈਨੂੰ ਪ੍ਰਬੰਧ ਕਰਨਾ ਪਿਆ ਪਰ ਮੈਂ ਮੇਹਨਤੀ ਸਾਂ ਤੇ ਆਪਣੀ ਮੇਹਨਤ ਨਾਲ ਮੈਂ ਖੂਬ ਵਪਾਰ ਨੂੰ ਚਮਕਾਇਆ ਤੇ ਖੂਬ ਕਮਾਇਆ। ਫਿਰ ਮੈਂ ਆਪਣੇ ਅੱਸੀ ਉਠਾਂ ਦਾ ਇਕ ਕਾਫਲਾ ਬਣਾਇਆ ਤੇ ਮਾਲ ਲਦਿਆ, ਬਸਰੇ ਜਾ ਕੇ ਮੈਂ ਸਾਰਾ ਮਾਲ ਖੂਬ ਮੁਨਾਫ਼ੇ ਤੇ ਵੇਚਿਆ। ਫਿਰ ਖਾਲੀ ਉਠਾਂ ਨੂੰ ਲੈ ਕੇ ਮੈਂ ਵਾਪਸ ਪਰਤ ਰਿਹਾ ਸਾਂ ਕਿ ਰਸਤੇ ਵਿਚ ਮੈਂ ਰੁਖਾਂ ਦੀ ਛਾਵੇਂ ਖਾਣਾ ਖਾਣ ਲਈ ਬੈਠ ਗਿਆ ਤੇ ਉਠਾਂ ਨੂੰ ਚਰਨ ਲਈ ਖੁਲ੍ਹਾ ਛਡ ਦਿਤਾ।

ਮੈਂ ਖਾਣਾ ਸ਼ੁਰੂ ਕਰਨ ਹੀ ਲਗਾ ਸਾਂ ਕਿ ਇਕ ਦਰਵੇਸ਼ ਆ ਗਿਆ। ਉਸ ਨੂੰ ਮੈਂ ਆਪਣੇ ਨਾਲ ਭੋਜਨ ਕਰਨ ਲਈ ਕਿਹਾ, ਪਰ ਉਸ ਨੇ ਆਪਣੀ ਇਕ ਪੋਟਲੀ ਕਢੀ ਤੇ ਕਿਹਾ ਕਿ ਆਓ ਰਲ ਕੇ ਖਾਣਾ ਖਾਈਏ। ਅਸਾਂ ਖੁਸ਼ੀ ਤੇ ਪ੍ਰੇਮ ਨਾਲ ਰਲ ਕੇ ਖਾਣਾ ਖਾਧਾ।

ਖਾ ਪੀ ਕੇ ਅਸੀਂ ਗਲ ਬਾਤ ਕਰ ਰਹੇ ਸਾਂ ਕਿ

ਉਸ ਦਰਵੇਸ਼ ਨੇ ਕਿਹਾ ਕਿ ਕੋਲ ਹੀ ਇਕ ਥਾਂ ਤੇ ਬਹੁਤ ਧਨ ਦੱਬਿਆ ਪਿਆ ਹੈ। ਇੰਨਾ ਧਨ ਹੈ ਕਿ ਜੇ ਉਸ ਵਿਚੋਂ ਅੱਸੀ ਜਾਂ ਸੌ ਉਠ ਲੱਦ ਕੇ ਲੈ ਜਾਈਏ ਤਾਂ ਵੀ ਕੋਈ ਥੁੜ ਨਹੀਂ ਆਏਗੀ। ਇਹ ਸੁਣ ਕੇ ਮੈਂ ਬੜਾ ਖੁਸ਼ ਹੋਇਆ ਤੇ ਕਿਹਾ, "ਹੇ ਅੱਲਾ ਦੇ ਪਿਆਰੇ! ਤੁਹਾਡੇ ਪਾਸ ਤਾਂ ਕੋਈ ਉਠ ਨਹੀਂ ਤੇ ਮੇਰੇ ਪਾਸ ਅੱਸੀ ਉਠ ਹਨ। ਜੇ ਅਸੀਂ ਉਸ ਖਜ਼ਾਨੇ ਵਿਚੋਂ ਅੱਸੀ ਉਠ ਲੱਦ ਲਈਏ ਤਾਂ ਤੁਸੀਂ ਇਕ ਉਠ ਲੈ ਲੈਣਾ।" ਦਰਵੇਸ਼ ਨੇ ਜਵਾਬ ਦਿਤਾ, "ਜੇ ਖਜ਼ਾਨੇ ਦਾ ਮੈਂ ਤੁਹਾਨੂੰ ਪਤਾ ਨਾ ਦੇਵਾਂ ਤਾਂ ਤੁਹਾਡੇ ਉਠ ਕਿਸ ਕੰਮ? ਇਸ ਲਈ ਮੇਰੀ ਸ਼ਰਤ ਇਹ ਹੈ ਕਿ ਉਸ ਧਨ ਵਿਚੋਂ ਚਾਲੀ ਉਠ ਤੁਸੀਂ ਲੱਦ ਲਓ ਤੇ ਚਾਲੀ ਉਠ ਮੈਂ ਲੱਦ ਲਿਜਾਵਾਂਗਾ। ਇਸ ਵਿਚ ਕਿਸੇ ਨੂੰ ਵੀ ਕੋਸ ਨਹੀਂ ਲਗੇਗੀ ਤੇ ਪੂਰਾ ਨਿਆਂ ਹੋਵੇਗਾ।

ਭਾਵੇਂ ਦਰਵੇਸ਼ ਦੀ ਸ਼ਰਤ ਹੱਕੀ ਸੀ ਪਰ ਮੈਨੂੰ ਲਾਲਚ ਆ ਗਿਆ। ਮੈਂ ਉਸ ਨੂੰ ਘਟ ਲੈਣ ਤੇ ਮਜਬੂਰ ਕਰਨ ਲਗਾ। ਮੈਂ ਉਸ ਨੂੰ ਬਹੁਤ ਤੰਗ ਕੀਤਾ, ਤਾਂ ਵੀ ਉਹ ਨਾ ਮੰਨਿਆਂ ਤੇ ਅੰਤ ਸਲਾਮ ਕਹਿ ਕੇ ਜਾਣ ਤੇ ਤਿਆਰ ਹੋ ਗਿਆ। ਹਾਰ ਕੇ ਮੈਂ ਉਸ ਦੀ ਸ਼ਰਤ ਮੰਨ ਲਈ। ਇਸ ਤੇ ਅਸੀਂ ਥੋੜੀ ਦੂਰ ਗਏ।

ਉਥੇ ਇਕ ਘਾਟੀ ਮਿਲੀ। ਦਰਵੇਸ਼ ਨੇ ਮੈਨੂੰ ਉਥੇ ਠਹਿਰਾ ਕੇ ਉਠਾਂ ਨੂੰ ਬਿਠਾ ਦੇਣ ਲਈ ਕਿਹਾ ਤੇ ਆਪ ਕੁਝ ਸੁਕੀਆਂ ਲਕੜਾਂ ਤੇ ਘਾਹ ਇਕੱਠਾ ਕਰ ਲਿਆਇਆ। ਉਸ ਨੇ ਇਕ ਥਾਂ ਤੇ ਉਹਨਾਂ ਨੂੰ ਰਖ ਕੇ ਚੱਕਮਾਕ ਪਥਰ ਤੇ ਲੋਹੇ ਨੂੰ ਰੱਗੜ ਕੇ ਅੱਗ ਕਢੀ ਤੇ ਲੱਕੜਾਂ ਨੂੰ ਲਾ ਦਿਤੀ। ਫਿਰ ਉਸ ਬਲਦੀ ਅਗ ਵਿਚ ਲੋਬਾਨ, ਕਫੂਰ ਆਦ ਸੁਗੰਧੀਆਂ ਪਾਈਆਂ ਤੇ ਉਤੋਂ ਕੁਝ ਮੰਤਰ ਪੜ੍ਹੇ ਜਿਨ੍ਹਾਂ ਨੂੰ ਮੈਂ ਕੁਝ ਨਾ ਸਮਝ ਸਕਿਆ। ਪਹਿਲੋਂ ਤਾਂ ਉਥੋਂ ਬੜਾ ਧੂੰਆਂ ਨਿਕਲਦਾ ਰਿਹਾ, ਪਰ ਥੋੜੇ ਸਮੇਂ ਪਿਛੋਂ ਪਥਰਾਂ ਵਿਚੋਂ ਇਕ ਦਰਵਾਜ਼ਾ ਦਿਖਾਈ ਦਿਤਾ। ਅੰਦਰ ਜਾ ਕੇ ਵੇਖਿਆ ਤਾਂ ਇਕ ਮਹੱਲ ਸਹੀ ਹੋਇਆ, ਜਿਸ ਵਿਚ ਅਤੁਟ ਧਨ ਦੇ ਭੰਡਾਰੇ ਭਰੇ ਪਏ ਸਨ।

ਤਦ ਤਾਂ ਮੈਂ ਖੁਸ਼ੀ ਦੇ ਮਾਰੇ ਪਾਗਲ ਹੋ ਉਠਿਆ ਤੇ ਛੇਤੀ ਛੇਤੀ ਧਨ ਨਾਲ ਬੋਰੇ ਭਰਨ ਲਗ ਪਿਆ। ਦਰਵੇਸ਼ ਵੀ ਸਹਜੇ ਸਹਜੇ ਆਪਣੇ ਬੋਰੇ ਭਰਦਾ ਰਿਹਾ ਪਰ ਉਸ ਨੇ ਹੀਰੇ ਜਵਾਹਰਾਂ ਤੋਂ ਬਿਨਾਂ ਹੋਰ ਕੁਝ ਨਾ ਭਰਿਆ। ਜਦ ਬੋਰੇ ਭਰੇ ਗਏ ਤਾਂ ਉਨ੍ਹਾਂ ਨੂੰ ਉਠਾਂ ਤੇ ਲੱਦਿਆ ਗਿਆ। ਫਿਰ ਫਕੀਰ ਨੇ ਮੰਤਰ ਪੜ੍ਹ ਕੇ ਗੁਫਾ ਨੂੰ ਬੰਦ ਕਰ ਦਿਤਾ ਪਰ ਬੰਦ ਕਰਨ ਤੋਂ ਪਹਿਲਾਂ ਉਹ ਅੰਦਰ ਗਿਆ ਤੇ ਸੋਨੇ ਦੀ ਥਾਲੀ ਵਿਚ ਰਖੀ ਇਕ ਛੋਟੀ ਜਿਹੀ ਡੱਬੀ ਚੁਕ ਲਿਆਇਆ। ਮੇਰੇ ਮਨ ਵਿਚ ਇਸ ਡੱਬੀ ਸੰਬੰਧੀ ਬੜੀ ਖੁਤਖੁਤੀ ਲਗ ਗਈ।

ਦਰਵੇਸ਼ ਨੇ ਆਪਣੇ ਚਾਲੀ ਉਠ ਵੱਖ ਕੀਤੇ ਪ੍ਰੇਮ ਪੂਰਵਕ ਮਿਲ ਕੇ ਵਿਦੈਗੀ ਲਈ ਤੇ ਇਕ ਪਾਸੇ ਤੁਰ ਪਿਆ। ਇਤਨੇ ਵਿਚ ਮੇਰੇ ਹਿਰਦੇ ਵਿਚ ਲਾਲਚ, ਈਰਖਾ ਤੇ ਕ੍ਰਿਤਘਨਤਾ ਦੇ ਭਾਂਬੜ ਮਚ ਪਏ। ਚਾਲੀ ਉਠਾਂ ਦੇ ਖਜ਼ਾਨੇ ਦੇ ਹਥੋਂ ਨਿਕਲ ਜਾਣ ਦਾ ਦੁਖ ਅਸਹਿ ਹੋ ਗਿਆ। ਮੈਂ ਸੋਚਿਆ ਕਿ ਕਿਸੇ ਤਰ੍ਹਾਂ ਉਨ੍ਹਾਂ ਨੂੰ ਲੈਣਾ ਚਾਹੀਏ। ਸੋ ਮੈਂ ਤੁਰਤ ਦਰਵੇਸ਼ ਨੂੰ ਵਾਜ ਮਾਰੀ ਤੇ ਉਸ ਦੇ ਮਗਰ ਦੌੜ ਪਿਆ। ਮੈਨੂੰ ਆਉਂਦਿਆਂ ਵੇਖ, ਦਰਵੇਸ਼ ਠਹਿਰ ਗਿਆ।

ਪਾਸ ਪਹੁੰਚ ਕੇ ਮੈਂ ਉਸ ਨੂੰ ਕਿਹਾ, 'ਭਾਈ ਫ਼ਕੀਰ! ਤੂੰ ਤਾਂ ਸਾਧੂ ਹੈਂ, ਤੈਨੂੰ ਸੰਸਾਰੀ ਝਗੜਿਆਂ ਨਾਲ ਕੀ ਕੰਮ? ਇਤਨਾ ਮਾਲ ਜੋ ਤੁਸੀਂ ਲਿਜਾ ਰਹੇ ਹੋ, ਇਸ ਦਾ ਪ੍ਰਬੰਧ ਕਿਵੇਂ ਕਰੋਗੇ? ਰੱਬ ਦੀ ਯਾਦ ਵਿਚ ਵਿਘਨ ਨਾ ਪਏਗਾ? ਦੂਜੇ, ਤੁਸਾਂ ਕਦੇ ਉਠ ਚਲਾਏ ਨਹੀਂ। ਇੰਨੇ ਉਠ ਕਿਸ ਤਰ੍ਹਾਂ ਸੰਭਾਲੋਗੇ? ਜੇ ਇਨ੍ਹਾਂ ਵਿਚੋਂ ਤੁਸੀਂ ਦਸ ਮੈਨੂੰ ਦੇ ਦਿਓ, ਤਾਂ ਫਿਰ, ਬਾਕੀ ਦੇ ਸੰਭਾਲਣੇ ਕੁਝ ਸੌਖੇ ਹੋ ਜਾਣਗੇ।'

ਫ਼ਕੀਰ ਨੇ ਕੁਝ ਸੋਚਿਆ ਤੇ ਕਹਿਣ ਲਗਾ, 'ਤੁਹਾਡਾ ਕਹਿਣਾ ਠੀਕ ਹੈ, ਤੁਸੀਂ ਦਸ ਉਠ ਛਾਂਟ ਲਓ ਤੇ ਲੈ ਜਾਓ।'

ਸੋ ਮੈਂ ਦਸ ਉਠ ਛਾਂਟ ਲਏ ਤੇ ਲੈ ਆਇਆ।

ਮੇਰੇ ਮਨ ਵਿਚ ਭਾਂਤ ਭਾਂਤ ਦੇ ਵਿਚਾਰ ਉਠਣ ਲੱਗੇ। ਮੈਂ ਮਨ ਵਿਚ ਕਿਹਾ ਕਿ ਇਹ ਫਕੀਰ ਵੀ ਅਜਬ ਮੂਰਖ ਹੈ, ਦਸ ਉਠ ਦੇਣ ਲੱਗਿਆਂ ਉਸ ਜ਼ਰਾ ਵੀ ਨਾਂਹ ਨਹੀਂ ਕੀਤੀ। ਜਿਵੇਂ ਹੋਵੇ, ਉਸ ਤੋਂ ਹੋਰ ਦਸ ਉਠ ਲਈਏ। ਇਸ ਪ੍ਰਕਾਰ ਲਾਲਚ ਵਸ ਹੋ ਕੇ, ਮੈਂ ਫਿਰ ਫਕੀਰ ਕੋਲ ਗਿਆ ਤੇ ਕਿਹਾ, 'ਫਕੀਰ ਸਾਈਂ, ਇਸ ਧਨ ਦੀ, ਜੋ ਤੁਸੀਂ ਲਈ ਜਾਂਦੇ ਹੋ, ਮੈਨੂੰ ਚਿੰਤਾ

ਖਾਈ ਜਾਂਦੀ ਹੈ। ਇਸ ਧਨ ਨਾਲ ਤੁਹਾਨੂੰ ਜੋ ਕਸ਼ਟ ਹੋਵੇਗਾ, ਉਸ ਦਾ ਵਿਚਾਰ ਕਰ ਕੇ ਮੇਰਾ ਹਿਰਦਾ ਕੰਬ ਉਠਦਾ ਹੈ। ਤੁਸੀਂ ਸੋਚੋ ਤਾਂ ਸਹੀ, ਕਿ ਤੀਹ ਉਠ ਤੁਹਾਥੋਂ ਸੰਭਾਲੇ ਵੀ ਜਾਣਗੇ। ਇਨ੍ਹਾਂ ਜਾਨਵਰਾਂ ਨਾਲ ਮੇਰਾ ਤਾਂ ਰੋਜ਼ ਦਾ ਵਾਹ ਹੈ। ਮੇਰੇ ਲਈ ਜਹੇ ਪੰਜਾਹ ਉਠ ਤਹੇ ਸਨ। ਜੇ ਤੁਸੀਂ ਦਸ ਉਠ ਮੈਨੂੰ ਹੋਰ ਦੇ ਛਡੋ ਤਾਂ ਮੈਨੂੰ ਤਾਂ ਕੋਈ ਵਧ ਤਕਲੀਫ ਨਹੀਂ ਹੋਵੇਗੀ, ਪਰ ਤੁਹਾਡਾ ਭਾਰ ਬੜਾ ਹੌਲਾ ਹੋ ਜਾਏਗਾ।'

ਇਹ ਸੁਣ ਕੇ ਉਸ ਫਕੀਰ ਨੇ ਚੁਪ ਕਰ ਕੇ ਮੈਨੂੰ ਦਸ ਉਠ ਹੋਰ ਦੇ ਦਿਤੇ ਤੇ ਵੀਹ ਉਠ ਲੈ ਕੇ ਚਲਣ ਲੱਗਾ।

ਇਤਨੇ ਤੇ ਵੀ ਮੇਰੀ ਤ੍ਰਿਪਤੀ ਨਾ ਹੋਈ। ਫਕੀਰ ਦੀ ਸਿਦਕ ਸਬੂਰੀ ਨੂੰ ਵੇਖ ਕੇ ਮੇਰੀ ਤ੍ਰਿਸ਼ਨਾ ਸਗੋਂ ਵਧੀ। ਸੋ ਮੈਂ ਉਸ ਭਲੇ ਲੋਕ ਤੋਂ ਬਾਕੀ ਉਠ ਲੈਣ ਦੀ ਵੇਂਤ ਡੋਲੀ। ਮੈਂ ਉਸ ਨੂੰ ਕਿਹਾ, 'ਹੇ ਉਦਾਰ ਚਿਤ ਆਤਮਾ, ਹੇ ਸੰਸਾਰ ਰੂਪੀ ਮਾਇਆ ਨੂੰ ਤੁਛ ਸਮਝਣ ਵਾਲੇ ਸਾਧੂ! ਤੁਸੀਂ ਕਿਉਂ ਸੰਸਾਰੀ ਬੰਧਨਾਂ ਵਿਚ ਪੈਣਾ ਚਾਹੁੰਦੇ ਹੋ। ਗ੍ਰਹਸਤੀ ਲੋਕ ਤਾਂ ਮਾਇਆ ਜਾਲ ਵਿਚ ਫਸੇ ਮਾਰ ਖਾਂਦੇ ਹੀ ਰਹਿੰਦੇ ਹਨ, ਤੁਸੀਂ ਕਿਉਂ ਜੰਜਾਲਾਂ ਵਿਚ ਪੈਂਦੇ ਹੋ। ਤੁਸਾਂ ਰੱਬ ਦੇ ਭਜਨ ਦਾ ਪ੍ਰਣ ਲਿਆ ਹੋਇਆ ਹੈ, ਤੁਹਾਨੂੰ ਇਸੇ ਮਾਰਗ ਵਿਚ ਸੁਖ ਤੇ ਮੁਕਤੀ ਹੈ। ਇਸੇ ਲਈ ਮੈਂ ਆਪ ਦੀ ਭਲਾਈ ਲਈ ਕਹਿੰਦਾ ਹਾਂ ਕਿ ਬਾਕੀ ਉਠ ਵੀ ਮੈਨੂੰ ਦੇ ਜਾਓ ਤੇ ਧਨ ਦੇ ਜੰਜਾਲਾਂ ਤੋਂ ਬਚੋ।'

ਇਹ ਸੁਣ ਕੇ ਉਸ ਨੇ ਉਤਰ ਦਿਤਾ, 'ਭਾਈ ਤੂੰ ਸਚ ਕਹਿੰਦਾ ਹੈਂ। ਬਾਕੀ ਉਠ ਵੀ ਤੂੰ ਲੈ ਜਾ, ਪਰ ਇਹ ਸ਼ੁਭ ਕੰਮ ਵਿਚ ਖਰਚ ਕਰੀਂ। ਕਿਉਂਕਿ ਜੋ ਆਦਮੀ ਦੀਨ ਦੁਖੀਆਂ ਲਈ ਧਨ ਖਰਚ ਨਹੀਂ ਕਰਦਾ, ਈਸ਼੍ਵਰ ਉਸ ਤੋਂ ਧਨ ਲੈ ਲੈਂਦਾ ਹੈ। ਮੈਂ ਤਾਂ ਸਾਧੂ ਹਾਂ, ਮੈਨੂੰ ਕੁਝ ਨਹੀਂ ਚਾਹੀਦਾ। ਜਾਹ, ਅੱਲਾ ਤੇਰਾ ਭਲਾ ਕਰੇ।'

ਦਰਵੇਸ਼ ਦੇ ਇਨ੍ਹਾਂ ਉਦਾਰ ਬਚਨਾਂ ਨੂੰ ਸੁਣ ਕੇ ਵੀ ਮੇਰੇ ਮਨ ਨੂੰ ਸੰਤੋਖ ਨਾ ਆਇਆ। ਅਜੇ ਉਹ ਛੋਟੀ ਡੱਬੀ ਉਸ ਪਾਸ ਸੀ। ਮੈਂ ਸਮਝ ਲਿਆ ਕਿ ਜ਼ਰੂਰ ਉਸ ਵਿਚ ਕੋਈ ਕਰਾਮਾਤ ਹੋਵੇਗੀ। ਸੋ ਮੇਰੀ ਸੁਰਤੀ ਉਸ ਵਿਚ ਟਿਕ ਗਈ ਤੇ ਮੈਂ ਕਿਹਾ, 'ਭਾਈ, ਇਸ ਡੱਬੀ ਦਾ ਕੀ ਬਣਾਓਗੇ, ਇਹ ਵੀ, ਮੈਨੂੰ ਦੇ ਛਡੋ, ਕਿਉਂਕਿ ਫਕੀਰਾਂ ਦਾ ਕਿਸੇ ਸੰਸਾਰੀ ਵਸਤੂ ਨਾਲ ਕੀ ਕੰਮ।'

ਸੋ ਉਸ ਫਕੀਰ ਨੇ ਉਹ ਡੱਬੀ ਵੀ ਕੱਢੀ ਤੇ ਮੈਨੂੰ ਦਿੰਦਿਆਂ ਕਿਹਾ, 'ਇਸ ਵਿਚ ਮਲ੍ਹਮ ਹੈ, ਜਿਸ ਨੂੰ ਖੱਬੀ ਅਖੀ ਵਿਚ ਪਾਣ ਨਾਲ ਜ਼ਿਮੀਂ ਦੇ ਦੱਬੇ ਖਜ਼ਾਨੇ ਦਿਸਣ ਲੱਗ ਜਾਂਦੇ ਹਨ। ਪ੍ਰੰਤੂ ਸੱਜੀ ਅਖ ਵਿਚ ਪਾਣ ਨਾਲ ਮਨੁਖ ਅੰਨ੍ਹਾਂ ਹੋ ਜਾਂਦਾ ਹੈ। ਇਸ ਲਈ ਸੱਜੀ ਅੱਖ ਇਸ ਤੋਂ ਬਚਾਈ ਰਖਣੀ।

ਹੁਣ ਤਾਂ ਮੇਰੀ ਖੁਸ਼ੀ ਦਾ ਕੋਈ ਟਿਕਾਣਾ ਨਾ ਰਿਹਾ। ਮੈਂ ਉਛਲ ਪਿਆ। ਮੈਨੂੰ ਮਲ੍ਹਮ ਨੂੰ ਪਰਖਣ ਦੀ ਏਡੀ ਉਤਾਵਲ ਫੁਟੀ ਕਿ ਮੈਂ ਦਰਵੇਸ਼ ਨੂੰ ਕਿਹਾ ਕਿ ਮੇਰੀ ਖੱਬੀ ਅੱਖ ਵਿਚ ਹੁਣੇ ਮਲ੍ਹਮ ਪਾ ਦਿਓ। ਦਰਵੇਸ਼ ਦੇ ਮਲ੍ਹਮ ਪਾਂਦਿਆਂ ਹੀ ਮੇਰੀ ਦ੍ਰਿਸ਼ਟੀ ਦਿੱਬ ਹੋ ਗਈ ਤੇ ਜ਼ਿਮੀਂ ਦੇ ਛੁਪੇ ਹੋਏ ਖਜ਼ਾਨੇ ਮੈਨੂੰ ਨਜ਼ਰ ਆਣ ਲੱਗ ਪਏ। ਮੈਂ ਤਰ੍ਹਾਂ ਤਰ੍ਹਾਂ ਦੇ ਮਨਸੂਬੇ ਬਨਾਣ ਲੱਗ ਪਿਆ। ਪ੍ਰੰਤੂ ਸਜੀ ਅਖ ਬੰਦ ਕਰਨ ਨਾਲ ਤੇ ਖੱਬੀ ਅਖ ਉਤੇ ਵੇਖਣ ਦੇ ਬੋਝ ਨਾਲ ਪਾਣੀ ਆ ਗਿਆ ਤੇ ਜ਼ਰਾ ਅੱਖ ਭਾਸਣ ਲੱਗਾ। ਤਾਂ ਮੈਂ ਦਰਵੇਸ਼ ਨੂੰ ਕਿਹਾ, "ਭਾਈ ਸੱਜੀ ਅੱਖ ਵਿਚ ਥੋੜੀ ਮਲ੍ਹਮ ਪਾ ਦਿਓ ਤਾਂ ਜੋ ਉਸ ਨੂੰ ਬੰਦ ਨਾ ਕਰਨਾ ਪਵੇ।" ਫਕੀਰ ਨੇ ਇਹ ਸੁਣ ਕੇ ਝੁੰਝਲਾ ਕੇ ਕਿਹਾ, "ਬੇਵਕੂਫ ਜਾਣਦਾ ਨਹੀਂ, ਸੱਜੀ ਅੱਖ ਵਿਚ ਇਹ ਲਾਉਣ ਨਾਲ ਤੂੰ ਅੰਨ੍ਹਾਂ ਹੋ ਜਾਵੇਗਾ।"

ਪਰ ਮੇਰੇ ਮਨ ਵਿਚ ਤਾਂ ਹੋਰ ਹੀ ਤੌਖਲਾ ਸੀ। ਮੈਂ ਸਮਝਿਆ ਕਿ ਇਸ ਵਿਚ ਫਕੀਰ ਦੀ ਕੋਈ ਚਲਾਕੀ ਹੈ, ਕਿਉਂਕਿ ਮਲ੍ਹਮ ਦਾ ਜੋ ਗੁਣ ਇਕ ਅੱਖ ਵਿਚ ਹੋਵੇਗਾ' ਦੂਜੀ ਵਿਚ ਵੀ ਉਹੋ ਹੋਵੇਗਾ। ਸ਼ਾਇਦ ਦੂਗਨਾ ਧਨ ਨਜ਼ਰੀ ਪੈਂਦਾ ਹੋਵੇ। ਅਜਿਹਾ ਵਿਚਾਰ ਬਣਾ ਕੇ ਮੈਂ ਫ਼ਕੀਰ ਨੂੰ ਝਾੜ ਪਾਈ ਤੇ ਕਿਹਾ, "ਮੈਨੂੰ ਆਪਣੀ ਚਲਾਕੀ ਨਾਲ ਬੁਧੂ ਨਾ ਬਣਾਓ, ਮਲ੍ਹਮ ਦਾ ਜੋ ਗੁਣ ਇਕ ਅੱਖ ਵਿਚ ਹੈ, ਦੂਜੀ ਵਿਚ ਵੀ ਉਹੋ ਹੋਵੇਗਾ, ਇਹ ਕੁਦਰਤ ਦਾ ਨੇਮ ਹੈ, ਤੂੰ ਜ਼ਰੂਰ ਮੈਥੋਂ ਕੁਝ ਛੁਪਾ ਕੇ ਰਖਣਾ ਚਹੁੰਦਾ ਹੈਂ।"

ਇਹ ਸੁਣ ਕੇ ਫ਼ਕੀਰ ਖਿੱਝ ਗਿਆ ਪਰ ਫਿਰ ਵੀ ਠਰੰਮੇ ਨਾਲ ਬੋਲਿਆ, "ਹੇ ਮਿਤਰ, ਮੈਂ ਤੇਰੇ ਨਾਲ ਇਤਨਾ ਉਪਕਾਰ ਕੀਤਾ ਹੈ, ਪਰ ਫਿਰ ਵੀ ਤੂੰ ਲੋਭ

ਵਸ ਹੋ ਕੇ ਮੇਰਾ ਇਤਬਾਰ ਨਹੀਂ ਕਰਦਾ। ਮੈਥੋਂ ਤੇਰੇ ਨਾਲ ਧਰੋਹ ਨਹੀਂ ਕੀਤਾ ਜਾਂਦਾ।"

ਪਰ ਮੈਂ ਬੜੀ ਜ਼ਿਦ ਕੀਤੀ ਤੇ ਕਈ ਭਾਹਨੇ ਘਾਰ ਕੇ ਉਸ ਤੋਂ ਸਜੀ ਅੱਖ ਵਿਚ ਵੀ ਮਲ੍ਹਮ ਦਾ ਅੰਜਨ ਲੁਆਇਆ। ਬਸ, ਫਿਰ ਕੀ ਸੀ, ਅਖ ਖੋਹਲਦਿਆਂ ਹੀ ਸਭਵੀਂ ਪਾਸੀਂ ਹਨੇਰਾ ਹੀ ਹਨੇਰਾ ਹੋ ਗਿਆ। ਇਹ ਅਨਭਵ ਕਰ ਕੇ ਮੈਂ ਰੋਣ ਪਿਟਣ ਤੇ ਸਿਰ ਦੇ ਵਾਲ ਖੋਹਣ ਲਗ ਪਿਆ। ਦਰਵੇਸ਼ ਨੇ ਕਿਹਾ, "ਹੇ ਮੂਰਖ, ਹੁਣ ਪਛਤਾਏ ਕਿਆ ਹੋਤ ਜਬ ਚਿੜੀਆਂ ਚੁਗ ਗਈਆਂ ਖੇਤ। ਹੁਣ ਆਪਣਾ ਕੀਤਾ ਪਾ। ਤੇਰੇ ਹਿਰਦੇ ਦੇ ਅੰਧਕਾਰ ਨੇ ਤੇਰੀਆਂ ਅੱਖਾਂ ਵਿਚ ਭੀ ਅੰਧਕਾਰ ਪੈਦਾ ਕਰ ਦਿਤਾ ਹੈ।"

ਇਤਨਾ ਕਹਿ ਕੇ ਦਰਵੇਸ਼ ਉਠ ਕੇ ਚਲਾ ਗਿਆ ਤੇ ਮੈਨੂੰ ਉਥੇ ਹੀ ਛੱਡ ਗਿਆ। ਮੈਂ ਢਹਿੰਦਾ ਡਿਗਦਾ, ਭਿਖ ਮੰਗਦਾ ਘਰ ਪਹੁੰਚਿਆ, ਪਰ ਅਖਾਂ ਨਾ ਹੋਣ ਕਰ ਕੇ ਆਪਣੀ ਜਾਇਦਾਦ ਭੀ ਖਾ ਮੁਕਾ ਬੈਠਾ। ਹੁਣ ਭਿਖ ਮੰਗਣ ਤੋਂ ਬਿਨਾਂ ਕੋਈ ਚਾਰਾ ਨਹੀਂ। ਪਰ ਪ੍ਰਾਸਚਿਤ ਕਰਨ ਲਈ ਵੀ ਮਜਬੂਰ ਕਰਦਾ ਹਾਂ। ਇਹ ਮੇਰੀ ਕਹਾਣੀ ਹੈ।"

ਇਹ ਕੁਝ ਸੁਣ ਕੇ ਖਲੀਫ਼ਾ ਹਾਰੂੰ-ਉਰ-ਰਸ਼ੀਦ ਨੇ ਕਿਹਾ, "ਠੀਕ ਹੈ, ਤੂੰ ਬੜਾ ਪਾਪ ਕੀਤਾ ਹੈ ਤੇ ਉਸ ਦੀ ਤੈਨੂੰ ਸਜ਼ਾ ਵੀ ਮਿਲ ਰਹੀ ਹੈ ਪਰ ਮੁਬਾਰਕ ਹੈ ਕਿ ਤੈਨੂੰ ਆਪਣੇ ਪਾਪ ਤੇ ਪਛਤਾਵਾ ਹੈ। ਹੁਣ ਅਗੋਂ ਤੈਨੂੰ ਸਰਕਾਰੀ ਖਜ਼ਾਨੇ ਵਿਚੋਂ ਖਾਣ ਨੂੰ ਮਿਲਿਆ ਕਰੇਗਾ ਤੇ ਤੂੰ ਰੋਜ਼ ਨਮਾਜ਼ ਪੜ੍ਹਨ ਲਗਿਆਂ ਅੱਲਾ ਤੋਂ ਗੁਨਾਹਾਂ ਦੀ ਮਾਫ਼ੀ ਮੰਗਿਆ ਕਰ।"



# ਸਤਿਗੁਰਾਂ ਦਾ ਹੁਕਮ

(ਵਲੋਂ : ਸ: ਜਗਤ ਸਿੰਘ ਹਕੀਮ, ਪੰਜਾਬੀ ਬਾਗ਼, ਨਵੀਂ ਦਿਲੀ)

ਇਹ ਚਿਠੀ ਤੀਜੇ ਪਾਤਸ਼ਾਹ ਨੇ ਭਾਈ ਜੇਠੇ ਨੂੰ (ਚੌਥੇ ਪਾਤਸ਼ਾਹ) ਨੂੰ ਲਿਖੀ ਸੀ :—

"ਜੋ ਸਿਖ ਗੁਰੂ ਕਾ ਹੋਵੈ ਤਿਸ ਕਾ ਉਪਦੇਸ਼ ਮੰਨਣਾ। ਪਰ ਇਸਤ੍ਰੀ ਨਾਲ ਪ੍ਰੀਤ ਨਾਹੀ ਕਰਨੀ। ਜੇ ਪਰਮੇਸ਼ਰ ਕੀ ਭਗਤਣੀ ਹੋਵੇਗੀ ਤਾਂ ਭੀ ਤੋਟਾ ਹੈ, ਲਾਹਾ ਨਹੀਂ। ਮੇਲਾ ਸ਼ਬਦ ਦਾ ਕਰਣਾ, ਹੋਰ ਮਿਲਨਾ ਨਾਹੀਂ, ਗੁਰੂ ਕਾ ਆਖਣਾ ਹੈ। ਅੰਨ ਬਹੁਤੀ ਭੁਖੇ ਲਗੀ ਜੇਵਣਾ, ਭਰੇ ਤੇ ਭਰਣਾ ਨਾਹੀਂ। ਅੰਨ ਛਡਣਾ ਭੀ ਨਾਹੀਂ। ਸਵਣਾ ਤਾਂ ਜਾਂ ਬਹੁਤੀ ਨੀਂਦ ਆਵੇ, ਨੀਂਦ ਬਿਨਾਂ ਸਵਣਾਂ ਨਾਹੀਂ, ਗਾਫਲੀ ਹੈ। ਦੇਹੀ ਕਉ ਬਹੁਤ ਦੁਖ ਭੀ ਨਾਹੀਂ ਦੇਵਣਾ। ਅਤੇ ਬਾਣੀ ਗਾਵਣੀ ਅਤੇ ਗੁਰੂ ਕੀਆਂ ਗਲਾਂ ਬੋਲਣੀਆਂ, ਅਤੇ ਕਿਸੇ ਦਿਆਂ ਬੁਲਾਇਆਂ ਬੋਲਣਾ, ਸ਼ਬਦ ਗਾਵਣਾ ਕੂੜ ਨਾਹੀਂ ਬੋਲਣਾ। ਜੋ ਏਹਨਾਂ ਗਲਾਂ ਨੂੰ ਮਨੇ ਨਾਲ ਰਖੇਗਾ ਸੋ ਮਹਾਂ ਪੁਰਖ ਹੋਵੇਗਾ। ਉਸ ਕਾ ਲੇਖਾ ਸਗਲਾ ਨਿਬੜੇਗਾ, ਉਸ ਕੀ ਕੁਲ ਕਾ ਉਧਾਰ ਹੋਵੇਗਾ, ਉਸ ਕੇ ਸੰਗੀ ਸਗਲੇ ਤਰਹਿਗੇ। ਸਤ ਕਰ ਮੰਨਣਾ, ਗੁਰੂ ਕਾ ਆਖਣਾ ਹੈ। ਜੇ ਕੋਈ ਗੁਰੂ ਨਾਲੋਂ ਭੁਲਦਾ ਹੋਵੇ ਤਾਂ ਸਮਝਾਵਣਾ। ਆਪਣੀਹੁ ਧਿਰਹੁ ਆਖਣਾ। ਜੇ ਮਨੇ ਨਾਹੀਂ ਤਾਂ ਉਹ ਜਾਣੇ। ਇਹ ਆਖਣਾ ਗੁਰੂ ਕਾ ਹੈ। ਜੇ ਕੋਇ ਸਿਖ ਉਦਾਸੀ ਹੋਵੇਗਾ ਤਾਂ ਉਸ ਕਾ ਬੁਰਾ ਹੋਵੇਗਾ। ਜੋ ਸਿਖ ਗ੍ਰਿਹਸਤ ਵਿਚ ਅਰਾਧੇਗਾ, ਪ੍ਰਮੇਸ਼ਵਰ ਸੁਖੀ ਰਖੇਗਾ। ਧਰਮ ਦੀ ਕਿਰਤ ਕਰਨੀ, ਦੇਵਣਹਾਰ ਗੁਰੂ ਬਾਬਾ ਹੈ। ਸਿਖਾਂ ਕੀ ਸੇਵਾ ਕਰਨੀ, ਆਪਣਾ ਕਿਛੁ ਨਾਹੀਂ ਜਣਾਵਣਾ। ਦੋਵੇ ਧਿਰਾਂ ਗੁਰੂ ਨੂੰ ਸੌਂਪਣਾ, ਅਲਿਪਤ ਰਹਿਣਾ। ਗੁਰੂ ਕਾ ਆਖਣਾ ਹੈ।



# ਸੁਆਲ ਜਵਾਬ

* ਸ: ਸੁਰਿੰਦਰ ਸਿੰਘ ਖੁਰਾਣਾ
ਫਲੇਵਾਲ ਜ਼ਿਲਾ ਲੁਧਿਆਣਾ।

ਸੁਆਲ—ਇਸ਼ਨਾਨ ਕਰਨਾ ਕਿਉਂ ਤੇ ਬਹੁਤੀ ਪੜ੍ਹਾਈ ਕਰਨੀ ਕਿਉਂ ਜ਼ਰੂਰੀ ਹੈ ?

ਜਵਾਬ—ਕਿਉਂ ? ਦਿਲ ਨਹੀਂ ਕਿਨ੍ਹਾਂ ਦੋਹਾਂ ਲਈ, ਕਾਕਾ ਜੀ ? ਅਜ ਕਲ ਠੰਢ ਜ਼ਰੂਰ ਹੈ ਤੇ ਇਸ਼ਨਾਨ ਕਰਨ ਤੋਂ ਜ਼ਰਾ ਡਰ ਲਗਦਾ ਹੈ ਪਰ ਠੰਢ ਦਾ ਇਤਨਾ ਡਰ ਨਹੀਂ ਹੁੰਦਾ ਜਿੰਨਾ ਆਲਸ ਹੁੰਦਾ ਹੈ। ਤੁਸੀਂ ਇਸ਼ਨਾਨ ਕਰਨ ਪਿਛੋਂ ਜ਼ਰਾ ਆਪ ਤੋਂ ਪੁਛੋ, ਤਾਂ ਜਵਾਬ ਮਿਲੇਗਾ, "ਐਵੇਂ ਹੀ ਡਰ ਲਗਦਾ ਸੀ, ਕੋਈ ਠੰਢ ਤਾਂ ਨਹੀਂ ਲਗੀ, ਸਗੋਂ ਠੰਢ ਦਾ ਡਰ ਲਥ ਗਿਆ ਹੈ ਤੇ ਠੰਢ ਵੀ ਲਥ ਗਈ ਹੈ।" ਇਸ਼ਨਾਨ ਤੋਂ ਪਿਛੋਂ ਹਰ ਸੇਹਤ-ਮੰਦ ਬੰਦੇ ਨੂੰ ਅਨੰਦ ਆਉਂਦਾ ਹੈ। ਫਿਰ ਗਰਮੀਆਂ ਵਿਚ ਤਾਂ ਇਸ਼ਨਾਨ ਕਰਨ ਲਈ ਬਦੋਬਦੀ ਦਿਲ ਕਰਦਾ ਹੈ। ਉਦੋਂ ਤਾਂ ਤੁਸੀਂ ਇਹ ਸੁਆਲ ਪੁਛੋਗੇ ਹੀ ਨਹੀਂ। ਇਸ਼ਨਾਨ ਕਰਨ ਦੇ ਕੁਝ ਗੁਣ ਹੇਠਾਂ ਗਿਣਦੇ ਹਾਂ :—

੧. ਜੀਵਨ ਪਾਣੀ ਤੋਂ ਜੰਮਿਆਂ ਨਿੰਮਿਆ ਹੈ, ਇਸ ਲਈ ਜੀਵ ਆਪਣੀ ਸੰਪੂਰਣਤਾ ਲਈ ਪਾਣੀ ਵਲ ਖਿਚਿਆ ਆਉਂਦਾ ਹੈ। ਕਦੀ ਚਿੜੀਆਂ ਕਾਵਾਂ ਆਦਿ ਜਾਨਵਰਾਂ ਨੂੰ ਨਹਾਉਂਦਿਆਂ ਵੇਖੋ ਤਾਂ ਪਤਾ ਲਗੇ ਕਿ ਪਾਣੀ ਕਿਤਨਾ ਜੀਵਨ ਦਾਤਾ ਹੈ।

੨, ਜਲ ਦੇ ਸੰਪਰਕ ਨਾਲ ਸਰੀਰ ਦੇ ਸਭ ਅੰਗਾਂ ਦਾ ਤਾਪਮਾਨ ਇਕੋ ਜੇਹਾ ਹੋ ਜਾਂਦਾ ਹੈ ਜੋ ਰੋਗਾਂ ਤੋਂ ਖਾਸ ਕਰ ਕੇ ਦਰਦਾਂ ਲਈ ਫਾਇਦੇਮੰਦ ਹੁੰਦਾ ਹੈ।

੩, ਪਾਣੀ ਦੀ ਠੰਢਕ ਤੇ ਗਿਲਾਪਣ ਸਰੀਰ ਦੀਆਂ ਕਈਆਂ ਗਿਲਟੀਆਂ ਨੂੰ ਠੀਕ ਕੰਮ ਕਰਨ ਵਿਚ ਮਦਦ ਦੇਂਦੇ ਹਨ। ਨ੍ਹਾਉਣ ਨਾਲ ਪਿੰਡਾ ਮਲਣ ਦਾ ਅਵਸਰ ਮਿਲਦਾ ਹੈ ਜੋ ਖਲੜੀ ਦੇ ਛਿਲ, ਪਠਿਆਂ ਤੇ ਨਸ਼ਾਂ ਨੂੰ ਤਾਕਤ ਦੇਂਦਾ ਹੈ।

੪. ਪਾਣੀ ਸਰੀਰ ਦੀ ਸਫ਼ਾਈ ਅਤੇ ਮਨ ਦੀ ਭੀ ਸਫ਼ਾਈ ਕਰਦਾ ਹੈ।

੫. ਇਸ਼ਨਾਨ ਨਾਲ ਚੰਗਿਆਈ ਦੇ ਸੰਸਕਾਰ ਜੁੜੇ ਹੋਏ ਹਨ ਜਿਸ ਕਰ ਕੇ ਮਨ ਦੇ ਪ੍ਰਭਾਵ ਕਰ ਕੇ ਇਸ਼ਨਾਨੀ ਨੇਕੀ ਵਲ, ਉਦਮ ਵਲ ਤੇ ਸੇਹਤਮੰਦੀ ਵਲ ਵਧਦਾ ਹੈ।

੬. ਇਸ਼ਨਾਨ ਦੀ ਆਦਤ ਉਦਮ ਵਲ, ਬਾਕਾ-ਇਦਗੀ ਤੇ ਸਵੇਰ ਵਲ ਪਰੇਰਦੀ ਹੈ ਜੋ ਜੀਵਨ ਦੇ ਹਰ ਪੱਖ ਦੀ ਕਾਮਯਾਬੀ ਲਈ ਜ਼ਰੂਰੀ ਹੁੰਦੇ ਹਨ। ਇਸ਼ਨਾਨੀ ਆਪਣਾ ਹਰ ਦਿਨ ਜ਼ਰੂਰ ਦੂਜਿਆਂ ਨਾਲੋਂ ਪਹਿਲੇ ਸ਼ੁਰੂ ਕਰਦਾ ਹੈ, ਇਸ ਲਈ ਮੌਕਿਆਂ ਤੋਂ ਲਾਭ ਲੈਣ ਵਿਚ ਉਸ ਨੂੰ ਪਹਿਲ ਮਿਲਦੀ ਹੈ।

੭, ਇਸ਼ਨਾਨ ਨਾਲ ਧਾਰਮਕ ਤੇ ਹੋਰ ਅਧਿ-

ਆਤਮਕ ਭਾਵ ਜਾਗਦੇ ਹਨ।

ਹੋਰ ਗੁਣ ਤੁਸੀਂ ਆਪੇ ਵਿਚਾਰ ਲਓ।

(੨) ਪੜ੍ਹਾਈ ਬਹੁਤ ਕੋਈ ਜ਼ਰੂਰੀ ਨਹੀਂ ਪਰ ਥੋੜੀ ਜਾਂ ਬਹੁਤੀ ਦਾ ਕੀ ਨਾਪ ਹੋਵੇ? ਫਿਰ ਹਰ ਜ਼ਮਾਨੇ ਵਿਚ ਜ਼ਰੂਰੀ ਪੜ੍ਹਾਈ ਦਾ ਕੋਈ ਟੀਚਾ ਹੁੰਦਾ ਹੈ, ਉਹ ਜ਼ਰੂਰ ਛੂਹਣਾ ਚਾਹੀਦਾ ਹੈ। ਬਹੁਤੀ ਪੜ੍ਹਾਈ ਵਾਲੇ ਦਾ ਵੱਡਾ ਔਗੁਣ ਇਹ ਹੁੰਦਾ ਹੈ ਕਿ ਉਹ ਦੂਜਿਆਂ ਨੂੰ ਨੀਵਾਂ ਸਮਝ ਕੇ ਹੰਕਾਰਿਆ ਜਾਂਦਾ ਹੈ। "ਜੇਤਾ ਪੜ੍ਹਿਆ ਤੇਤਾ ਕੜ੍ਹਿਆ" ਦਾ ਗੁਰਵਾਕ ਵੀ ਹੈ। ਪੜ੍ਹਨ ਨਾਲ ਆਦਮੀ ਦਾ ਗਿਆਨ ਵਧਦਾ ਹੈ, ਬੁਧੀ ਵਿਸ਼ਾਲ ਹੁੰਦੀ ਹੈ ਤੇ ਅਕਲ ਵੀ ਵਧਦੀ ਹੈ ਪਰ ਬਹੁਤਾ ਪੜ੍ਹਨ ਨਾਲ ਲੋਕਾਂ ਦੇ ਸੰਪਰਕ ਤੋਂ ਵਾਂਜਿਆਂ ਜਾਈਦਾ ਹੈ ਜਿਸ ਕਰਕੇ ਕੰਮ ਆਉਣ ਵਾਲੀ ਸੂਝ ਬੂਝ, ਵੇਲੇ ਕੁਵੇਲੇ ਦੀ ਸੋਝੀ ਤੇ ਘਟ ਵਧ ਲੋੜੀਂਦੇ ਕੰਮਾਂ ਦੀ ਸੁਰਤ ਕੁਝ ਮੱਧਮ ਪੈਂਦੀ ਹੈ। ਪਰ ਸਿਖ ਦਾ ਜੀਵਨ ਹਰ ਸਮੇਂ ਸਿਖਣ ਲਈ ਤਿਆਰ ਰਹਿਣਾ ਚਾਹੀਦਾ ਹੈ, ਵਿਤ ਅਨੁਸਾਰ ਪੜ੍ਹਾਈ ਤੋਂ, ਸਮੇਂ ਅਨੁਸਾਰ ਸੰਗਤ ਤੋਂ ਤੇ ਵਧ ਤੋਂ ਵਧ ਸੇਵਾ ਸਿਮਰਨ ਤੋਂ। ਕਿਤਾਬਾਂ ਪੜ੍ਹਨ, ਪੜ੍ਹਿਆਂ ਲਿਖਿਆਂ ਸਿਆਣਿਆਂ ਦੀ ਸੰਗਤ ਕਰਨ, ਲੋਕਾਂ ਨਾਲ ਰਲਣ ਮਿਲਣ ਤੇ ਉਹਨਾਂ ਦੇ ਕੰਮ ਕਰਨ ਤੋਂ ਬਹੁਤ ਮਹਤਵ ਪੂਰਣ ਸਿਖਿਆ ਮਿਲਦੀ ਹੈ ਜੋ ਜੀਵਨ ਲਈ ਅਤੀ ਜ਼ਰੂਰੀ ਹੈ।

ਫਿਰ ਪੜ੍ਹਨ ਦੀ ਭੀ ਉਮਰ ਹੁੰਦੀ ਹੈ, ਹਰ ਉਮਰੇ ਪੜ੍ਹਾਈ ਭੀ ਨਹੀਂ ਹੁੰਦੀ, ਸੋ ਪੜ੍ਹਾਈ ਦੀ ਉਮਰ ਵਿਚ ਲੱਗ ਕੇ ਪੜ੍ਹਾਈ ਕਰ ਲਓ ਕੁਝ ਖੇਡ ਮਲ ਕੇ ਦਮਾਗ਼ ਤਾਜ਼ਾ ਤੇ ਸਰੀਰ ਨਿਰੋਆ ਕਰ ਲਓ, ਤਾਂ ਜੋ ਹੋਰ ਪੜ੍ਹ ਸਕੋ। ਪੜ੍ਹਾਈ ਬੜੀ ਜ਼ਰੂਰੀ ਚੀਜ਼ ਹੈ, ਭਾਵੇਂ ਅਤ ਜਿਵੇਂ ਹਰ ਚੀਜ਼ ਦੀ ਭੀ ਮਾੜੀ ਹੁੰਦੀ ਹੈ ਇਸ ਦੀ ਵੀ ਮਾੜੀ ਹੈ।

ਇਨ੍ਹਾਂ ਗਲਾਂ ਨੂੰ ਮੁਖ ਰਖ ਕੇ ਆਪਣੇ ਸੁਆਲ ਦਾ ਜਵਾਬ ਵਿਚਾਰ ਲਓ।

* ਸ: ਜਗਜੀਤ ਸਿੰਘ

ਸੁਭਾਸ਼ ਨਗਰ, ਨਵੀਂ ਦਿਲੀ।

ਸੁਆਲ— ਰਹਿਤਨਾਮਿਆਂ ਵਿਚ ਸਪਸ਼ਟ ਹੈ ਕਿ ਭੰਗ ਹਫ਼ੀਮ ਜਾਂ ਹੋਰ ਅਮਲਾਂ ਦੀ ਵਰਤੋਂ ਅੰਮ੍ਰਿਤ-ਧਾਰੀਆਂ ਲਈ ਵਿਵਰਜਿਤ ਹੈ ਪਰ ਕਈ ਗੁੱਥੀ ਤੇ ਖਾਸ ਕਰ ਕੇ ਬਹੁਤੇ ਨਿਹੰਗ ਅੰਮ੍ਰਿਤਧਾਰੀ ਹੁੰਦੇ ਹੋਏ ਭੀ ਇਨ੍ਹਾਂ ਚੀਜ਼ਾਂ ਦੀ ਵਰਤੋਂ ਕਰਦੇ ਹਨ। ਇਹ ਦੀਵੇ ਥਲੇ ਅੰਧਕਾਰ ਕਿਉਂ ਹੈ।

ਜਵਾਬ—ਕਾਰਨ ਸਪੱਸ਼ਟ ਹੈ ਕਿ ਅਸੀਂ ਵਿਚੋਂ ਬਹੁਤੇ ਇਨ੍ਹਾਂ ਅਮਲਾਂ ਦੀ ਵਰਤੋਂ ਕਰਦੇ ਹਨ ਇਸ ਲਈ ਆਪਣੀਆਂ ਧਾਰਮਕ ਸੰਪਰਦਾਵਾਂ ਨੂੰ ਸਖਤੀ ਨਾਲ ਮੋੜਦੇ ਵੀ ਨਹੀਂ। ਜਿਹੜੇ ਵਰਤੋਂ ਨਹੀਂ ਕਰਦੇ ਉਹ ਵਿਵਰਜਤ ਚੀਜ਼ਾਂ ਤੋਂ ਵਰਜਣ ਦੀ ਦਲੇਰੀ ਨਹੀਂ ਰਖਦੇ ਇਸ ਲਈ ਆਪਣੀ ਰਾਅ ਦਾ ਅਸਰ ਭੀ ਨਹੀਂ ਪਾ ਸਕਦੇ। ਅਮਲਾਂ ਵਿਚ ਦੁਖਾਂ, ਤਾਂਘਾਂ, ਫਿਕਰਾਂ ਨੂੰ ਭੁਲਾ ਦੇਣ ਦੀ ਯੋਗਤਾ ਹੁੰਦੀ ਹੈ ਕਿਉਂਕਿ ਉਹ ਚੇਤੰਨਤਾ ਨੂੰ ਮੱਧਮ ਕਰਦੇ ਹਨ। ਇਸ ਝੂਠੇ ਅਨੰਦ ਲੇਣ ਦੀ ਬੰਦੇ ਨੂੰ ਆਦਤ ਪੈ ਜਾਂਦੀ ਹੈ ਜਿਸ ਕਰ ਕੇ ਉਹਨੂੰ ਅਮਲ ਛਡਣੇ ਔਖੇ ਹੋ ਜਾਂਦੇ ਹਨ। ਕਈ ਅਮਲ ਜਿਵੇਂ ਕਿ ਹਫ਼ੀਮ, ਚਰਸ, ਤਮਾਕੂ ਸਾਡੇ ਖੂਨ ਵਿਚ ਰੋਜ਼ਰਵ ਸ਼ਕਤੀ ਦੇ ਤਤਾਂ ਨੂੰ ਫੋੜ ਕੇ ਸ਼ਕਤੀ ਰਵਾਂ ਕਰਦੇ ਹਨ ਜਿਸ ਤੋਂ ਅਨੰਦ ਆਉਂਦਾ ਹੈ। ਉਹ ਛਡਣ ਲਗੀਏ ਤਾਂ ਸਰੀਰ ਵਿਚ ਮੁਰਦੇਹਾਣ ਆਉਂਦੀ ਹੈ ਜਿਸ ਕਰ ਕੇ ਇਹ ਛਡੇ ਜਾਣੇ ਬੜੇ ਔਖੇ ਹੋ ਜਾਂਦੇ ਹਨ। ਇਸ ਲਈ ਉਚਿਤ ਹੈ ਕਿ ਇਨ੍ਹਾਂ ਆਦਤ ਪਾਣ ਵਾਲੀਆਂ ਚੀਜ਼ਾਂ ਦੇ ਨੇੜੇ ਨਾ ਲਗੀਏ। ਥੋੜੇ ਸਮੇਂ ਲਈ ਇਹ ਚੁਸਤੀ ਜਾਂ ਸ਼ਕਤੀ ਜਾਂ ਅਨੰਦ ਦਾ ਸਾਹਸ ਕਰਾਉਂਦੀਆਂ ਹਨ ਪਰ ਆਖਰ ਕਮਜ਼ੋਰ ਤੇ ਚਿੰਤਾਵਾਨ ਹੀ ਕਰਦੇ ਹਨ ਇਸ ਲਈ ਗੁਰਮਤ ਵਿਚ ਇਨ੍ਹਾਂ ਮਤ ਵਿਚ ਬਰਲ ਪਾਣ ਵਾਲੀਆਂ ਵਸਤਾਂ ਦੀ ਮਨਾਹੀ ਹੈ।

ਸੁਆਲ (੨)—ਗੁਰੂ ਗੋਬਿੰਦ ਸਿੰਘ ਜੀ ਨੇ ਜਾਪ ਸਾਹਿਬ ਦੇ ੧੯੯ ਬੰਦ ਰਚੇ ਹਨ, ੨੦੦ ਪੂਰੇ ਕਿਉਂ ਨਹੀਂ ਕੀਤੇ ਹਾਲਾਂ ਕਿ ਉਹ ਬੜੇ ਵਿਦਵਾਨ, ਫਾਰਸੀ ਸੰਸਕ੍ਰਿਤ ਅਰਬੀ ਜ਼ੁਬਾਨ ਦੇ ਵੇਤਾ ਸਨ। ਉਨ੍ਹਾਂ ਪਾਸ ਘਾਟ ਤਾਂ ਕੋਈ ਨਹੀਂ ਸੀ। ਇਸ ਦਾ ਭੇਦ ਖੋਹਲ ਸਕੋ ਤਾਂ ਕਿਰਪਾ ਹੋਵੇਗੀ।

ਜਵਾਬ—ਆਪ ਦਾ ਅੰਤ੍ਰੀਵ ਭਾਵ ਇਹ ਵੀ ਹੋ ਸਕਦਾ ਹੈ ਕਿ ਗੁਰੂ ਸਾਹਿਬ ਨੇ ੨੦੦ ਰਚੇ ਹੋਣਗੇ ਪਰ ਇਕ ਕਿਧਰੇ ਗੁੰਮ ਹੋ ਗਿਆ ਹੋਵੇਗਾ। ਫਿਰ ਚਿੰਤਾ ਦੀ ਕੀ ਲੋੜ? ਜਿੰਨੀ ਬਾਣੀ ਮੁਯੱਸਰ ਹੈ ਉਨੀਂ ਤੇ ਹੀ ਭਰੋਸਾ ਰਖੋ।

ਰਚੇ ਹੀ ੧੯੯ ਹੋਣੇ ਹਨ, ਇਸ ਨੂੰ ਮੰਨਣ ਵਿਚ

ਹੀ ਸੁਖ ਹੈ ਤੇ ਸ਼ਰਧਾ ਦੀ ਪੂਰਤੀ ਹੈ। ਇਹ ਸਾਡੀ ਮੱਤ ਹੀ ਹੈ ਜੋ ਗਿਣਤੀਆਂ ਵਿਚ ਸਪੂਰਨਤਾ ਵੇਖਦੀ ਹੈ। ਸਤਿਗੁਰੂ ਜੀ ਨੇ ਜਾਪੁ ਸਾਹਿਬ ਵਿਚ ਗਿਣਤੀ ਕਰ ਕੇ ਆਪਣੇ ਜਾਪ ਕਰਨ ਦਾ ਫ਼ਰਜ਼ ਜ਼ਰੂਰ ਪੂਰਾ ਕੀਤਾ ਹੈ ਪਰ ਇਸ ਕਾਂਡ ਨੂੰ ੧੯੯ ਤੇ ਸਮਾਪਤ ਕਰ ਕੇ ਅਧੂਰਾ ਹੀ ਰਖਿਆ ਹੈ ਤੇ 'ਕੋਊ ਕਹਿ ਨ ਸਕਤ ਕਿਹ' ਦਾ ਆਪਣਾ ਬਚਨ ਭੀ ਅਟੱਲ ਰਖਿਆ ਹੈ। ਪਰ ਪੂਰਾ ਭੇਦ ਸਤਿਗੁਰੂ ਆਪ ਹੀ ਜਾਣਦੇ ਹਨ।

❋ ਸ: ਮਨੋਹਰ ਸਿੰਘ ਅਦਲੀ ਵਾਲਾ
ਜ਼ਿਲਾ ਅੰਮ੍ਰਿਤਸਰ।

ਸੁਆਲ—ਮੈਂ ਆਪ ਦਾ ਰਸਾਲਾ ਬਿਲਾ ਨਾਗੇ ਦੇ ਬੁਕ ਸਟਾਲ ਤੋਂ ਲੈ ਕੇ ਪੜ੍ਹ ਲੈਂਦਾ ਹਾਂ ਤੇ ਖੁਸ਼ ਹਾਂ ਕਿ ਤੁਸੀਂ ਅਜੋਕੇ ਜ਼ਮਾਨੇ ਦੀਆਂ ਤਰੁਟੀਆਂ ਤੇ ਲੋੜਾਂ ਨੂੰ ਮੁਖ ਰਖ ਕੇ ਪਰਚੇ ਦਾ ਚੰਗਾ ਸੰਪਾਦ ਕਰਦੇ ਹੋ। ਜੇ ਆਪ ਸਫ਼ੇ ਹੋਰ ਵਧਾ ਸਕੋ ਤੇ ਟਾਈਪ ਭੀ ਬਰੀਕ ਕਰ ਸਕੋ, ਤਾਂ ਬਹੁਤ ਚੰਗਾ ਹੋਵੇ।

ਜਵਾਬ—ਪ੍ਰਸ਼ੰਸਾ ਲਈ ਬਹੁਤ ਧੰਨਵਾਦ। ਕਾਗਜ਼ ਦੀ ਤੰਗੀ ਕਰ ਕੇ ਸਫ਼ੇ ਵਧਾਉਣਾ ਤਾਂ ਬਹੁਤ ਮੁਸ਼ਕਿਲ ਹੈ, ਹਾਂ ਟਾਈਪ ਬਰੀਕ ਕਰਨ ਬਾਰੇ ਵਿਚਾਰ ਕਰ ਰਹੇ ਹਾਂ, ਪਰ ਇਕ ਮੁਸ਼ਕਿਲ ਹੈ। ਸਾਡਾ ਰਸਾਲਾ ਬਹੁਤਾ ਬੱਚੇ ਤੇ ਬੁਢੇ ਪੜ੍ਹਦੇ ਹਨ, ਇਸ ਲਈ ਟਾਈਪ ਬਰੀਕ ਕਰਨ ਵਿਚ ਉਨ੍ਹਾਂ ਨੂੰ ਬੜਾ ਔਖ ਹੋਵੇਗਾ। ਪਰ ਕਾਗਜ਼ ਦੀ ਤੰਗੀ ਦੇ ਜ਼ਮਾਨੇ ਵਿਚ ਟਾਈਪ ਬਰੀਕ ਕਰਨਾ ਹੀ ਪਏਗਾ। ਬਰੀਕ ਟਾਈਪ ਆਪ ਨੂੰ ਸੋਹਣਾ ਤਾਂ ਜ਼ਰੂਰ ਲਗੇਗਾ ਪਰ ਜੇ ਆਪ ਬਰੀਕ ਟਾਈਪ ਵਾਲੇ ਕਿਸੇ ਰਸਾਲੇ ਦੇ ਸਫ਼ੇ ਦਾ ਸਾਡੇ ਸਫ਼ੇ ਨਾਲ ਮੁਕਾਬਲਾ ਕਰੋ ਤਾਂ ਮੈਟਰ ਇਕੋ ਜਿੰਨਾ ਹੀ ਤੁਹਾਨੂੰ ਮਿਲੇਗਾ। ਕਾਰਨ ਇਹ ਹੈ ਕਿ ਬਰੀਕ ਟਾਈਪ ਖੁਲ੍ਹਾ ਖੁਲ੍ਹਾ ਤੇ ਲਾਈਨਾਂ ਵਿਚ ਲੇਡ (ਵਿਥ) ਦੇ ਕੇ ਛਾਪਿਆ ਜਾਂਦਾ ਹੈ। ਫਿਰ ਵੀ ਖੂਬਸੂਰਤੀ ਬਰੀਕ ਟਾਈਪ ਦੀ ਜ਼ਿਆਦਾ ਹੈ, ਸੋ ਆਪ ਦਾ ਸੁਝਾਓ ਸਿਰ ਮੱਥੇ ਤੇ।

ਸੁਆਲ (੨)—ਅਕਤੂਬਰ ੭੩ ਦੇ ਪਰਚੇ ਵਿਚ ਤੁਸਾਂ ਲਿਖਿਆ ਸੀ ਕਿ ਬਰਤਾਨੀਆਂ ਵਿਚ ਢਾਈ ਕੁ ਲਖ ਸਿਖ ਵਸਦੇ ਹਨ, ਕੀ ਸਾਰੇ ਕੇਸਾਧਾਰੀ ਤੇ ਦਸਤਾਰਾਂ ਬੰਨ੍ਹਣ ਵਾਲੇ ਹਨ?

ਜਵਾਬ—ਨਹੀਂ। ਪਰ ਹੌਲੇ ਹੌਲੇ ਸਿਖੀ ਦੇ ਚਿੰਨ੍ਹਾਂ ਵਲ ਰੁਚੀ ਵਧਦੀ ਜਾ ਰਹੀ ਹੈ।

ਸੁਆਲ (੩)—ਕੀ ਸ਼੍ਰੋਮਣੀ ਕਮੇਟੀ ਜਾਂ ਹੋਰ ਕੋਈ ਸੰਸਥਾ ਮੱਧ ਪ੍ਰਦੇਸ਼ ਜਾਂ ਭਾਰਤ ਦੇ ਹੋਰ ਰਾਜਾਂ ਵਿਚ ਸਿਖੀ ਦੇ ਪ੍ਰਚਾਰ ਲਈ ਕੁਝ ਕਰ ਰਹੀ ਹੈ?

ਜਵਾਬ—ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਹਰਿਆਨੇ ਵਿਚ ਇਕ ਤੇ ਯੂਪੀ ਵਿਚ ਹਾਪੁੜ ਤੇ ਅਲੀਗੜ੍ਹ ਦੋ ਪ੍ਰਚਾਰ ਸੈਂਟਰ ਕਾਇਮ ਕੀਤੇ ਹੋਏ ਹਨ। ਉਥੇ ਪੇਡ ਪਰਚਾਰਕ ਬਾਕਾਇਦਾ ਕੰਮ ਕਰਦੇ ਹਨ ਤੇ ਰਪੋਟ ਸ਼੍ਰੋਮਣੀ ਕਮੇਟੀ ਨੂੰ ਭੇਜੀ ਜਾਂਦੀ ਹੈ। ਮਧ ਪ੍ਰਦੇਸ਼ ਵਿਚ ਤੇ ਹੋਰ ਥਾਵਾਂ ਤੇ ਖਾਸ ਸੈਂਟਰ ਤਾਂ ਕੋਈ ਨਹੀਂ ਪਰ ਇਤਿਹਾਸਕ ਗੁਰਦੁਆਰਿਆਂ ਵਿਚ ਸਿਖੀ ਪਰਚਾਰ ਹੁੰਦਾ ਹੀ ਹੈ ਜਿਨ੍ਹਾਂ ਵਿਚੋਂ ਕੁਝ ਕੁਆਂ ਦਾ ਪ੍ਰਬੰਧ ਵੀ ਸ਼੍ਰੋਮਣੀ ਕਮੇਟੀ ਦੇ ਹੱਥ ਹੈ। ਵਿਸਥਾਰ ਲਈ ਆਪ ਸ਼੍ਰੋਮਣੀ ਕਮੇਟੀ ਅੰਮ੍ਰਿਤਸਰ ਅਤੇ ਗੁਰਦੁਆਰਾ ਮੈਨੇਜ-ਮੈਂਟ ਬੋਰਡ, ਸੀਸ ਗੰਜ ਸਾਹਿਬ, ਚਾਂਦਨੀ ਚੌਂਕ ਦਿੱਲੀ ਨੂੰ ਪੁਛ ਭੇਜੋ।

❋ ਸ: ਮਨਜੀਤ ਸਿੰਘ,
ਮੇਨ ਰੋਡ, ਲਖੀਮਪੁਰ ਖੀਰੀ, ਯੂ. ਪੀ.

ਸੁਆਲ—ਕੀ ਮਨੁਖ ਦੇ ਅੰਦਰ ਕੋਈ ਅੰਗ ਹੈ ਜਿਹੜਾ ਉਸ ਨੂੰ ਪਾਪੀ ਬਣਾ ਦੇਂਦਾ ਹੈ ਅਤੇ ਕਿਉਂ ਅਤੇ ਉਹ ਕਿਹੜਾ ਕਿਰਿਤ ਸ਼ਬਦ ਦਾ ਸਾਰਥ ਦਰਸਾਜੀ... (ਪੜ੍ਹਿਆ ਨਹੀਂ ਜਾਂਦਾ ਆਪ ਦਾ ਹਿੰਦੀ ਦਾ ਲਿਖਿਆ ਹੋਇਆ)

ਜਵਾਬ—ਮਨੁਖ ਦੇ ਅੰਦਰ ਮਨ ਫੁਰਨੇ ਪੈਦਾ ਕਰਦਾ ਹੈ, ਭਲੇ ਬੁਰੇ ਦੀ ਸੁਝ ਪੈਦਾ ਕਰਦਾ ਹੈ, ਲੋੜਾਂ ਨੂੰ ਪੂਰਿਆਂ ਕਰਨ ਲਈ ਭਾਵਨਾਵਾਂ ਪੈਦਾ ਕਰਦਾ ਹੈ ਤੇ ਆਪਣੇ ਹੁਕਮ ਵਿਚ ਸਰੀਰ ਅਤੇ ਉਸ ਦੇ ਅੰਗਾਂ ਨੂੰ ਚਲਾਂਦਾ ਹੈ। ਉਹੋ ਹੀ ਭਲੇ ਬੁਰੇ ਅਤੇ ਪਾਪਾਂ ਪੁੰਨਾਂ ਦਾ ਜ਼ਿੰਮੇਵਾਰ ਹੈ। ਬਾਕੀ, ਪਾਪ ਪੁੰਨ ਸਮਝਣ ਦਾ ਇਕ ਮੋਟਾ ਗੁਰ ਮੈਂ ਤੁਹਾਨੂੰ ਦਸਦਾ ਹਾਂ। ਜਿਸ ਕੰਮ ਜਾਂ ਸੋਚ ਤੋਂ ਆਪ ਨੂੰ ਲਾਭ ਹੋਵੇ ਤੇ ਦੂਜੇ ਨੂੰ ਨੁਕਸਾਨ ਹੋਵੇ, ਉਹ ਸੁਆਰਥ ਹੈ ਤੇ ਪਾਪ ਹੈ ਪਰ ਜਿਸ ਤੋਂ ਆਪ ਨੂੰ ਤਾਂ ਕੁਝ ਨੁਕਸਾਨ ਜਾਂ ਖੇਚਲ ਹੋਵੇ ਪਰ ਦੂਜਿਆਂ ਨੂੰ ਲਾਭ ਹੋਵੇ, ਉਹ ਨਿਰਸੁਆਰਥ ਹੈ, ਪੁੰਨ ਹੈ, ਸੇਵਾ ਹੈ ਫਿਰ ਆਪ ਵਿਚ ਆਪਣਾ ਸਰੀਰ ਤੇ ਮਨ ਸਮਝੋ। ਜਿਹੜੇ ਆਪਣੇ ਬਹੁਤ ਨੇੜੇ ਹਨ, ਉਹ ਭੀ ਤਾਂ ਆਪੇ ਦਾ

ਹਿੱਸਾ ਹਨ, ਇਸ ਲਈ ਨਿਰੇ ਆਪਣੇ ਮਾਤ, ਪਿਤਾ, ਪੁਤਰ, ਧੀ ਆਦਿ ਨਿਕਟੀ ਰਿਸ਼ਤੇਦਾਰਾਂ ਜਿਨ੍ਹਾਂ ਨਾਲ ਸਾਡਾ ਮੋਹ ਦਾ ਰਿਸ਼ਤਾ ਹੈ, ਉਹਨਾਂ ਦੀ ਸੇਵਾ ਭੀ ਕੁਝ ਹੱਦ ਤਕ ਪੁੰਨ ਹੈ, ਪਰ ਥੋੜਾ। ਲੋੜਵੰਦ ਤੇ ਗ਼ਰੀਬ, ਜਿਨ੍ਹਾਂ ਤੋਂ ਸਾਨੂੰ ਲਾਭ ਦੀ ਆਸ ਘਟ ਹੁੰਦੀ ਹੈ, ਉਨ੍ਹਾਂ ਦੀ ਸੇਵਾ ਬਹੁਤਾ ਪੁੰਨ ਹੈ। ਸੋ ਭਾਈ ਇਹ ਸੋਚਣਾ, ਸਮਝਣਾ ਤੇ ਇਸ ਤੇ ਅਮਲ ਕਰਨਾ ਮਨ ਦਾ ਕੰਮ ਹੈ। ਜੋ ਉਹ ਠੀਕ ਸੋਚੇ ਸਮਝੇ ਤੇ ਅਮਲ ਕਰੇ, ਤਾਂ ਉਹ ਪੁੰਨ ਕਰਨ ਵਾਲਾ ਹੈ, ਜੇ ਉਲਟਾ ਸੋਚੇ, ਸਮਝੇ ਤੇ ਕਰੇ ਤਾਂ ਪਾਪ ਦੇ ਕਰਨ ਵਾਲਾ ਹੈ।

❋ ਸ: ਧਰਮ ਸਿੰਘ, ਸਤੀ ਗੇਟ

ਸਰਾਫ਼ਾ ਬਜ਼ਾਰ, ਉਜੈਨ।

ਸੁਆਲ—ਮੂਲ ਮੰਤਰ ਕਿਹੜਾ ਹੈ ਤੇ ਕਿਤਨਾ ਹੈ। ਕਈ ਤਾਂ "ਗੁਰ ਪ੍ਰਸਾਦਿ" ਤਕ ਪੜ੍ਹਦੇ ਹਨ ਤੇ ਕਈ "ਨਾਨਕ ਹੋਸੀ ਭੀ ਸਚ" ਤਕ। ਇਕ ਤਰੀਕਾ ਹੋਣਾ ਚਾਹੀਦਾ ਹੈ।

ਜਵਾਬ—ਸਿਖਾਂ ਦਾ ਮੂਲ ਮੰਤ੍ਰ ਹੈ, ੧ ੴ ਸਤਿ ਨਾਮੁ ਕਰਤਾ ਪੁਰਖ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥ ਇਸ ਵਿਚ ਉਹ ਮੂਲ (ਬੁਨਿਆਦੀ) ਗਲਾਂ ਦਸੀਆਂ ਹੋਈਆਂ ਹਨ ਜਿਨ੍ਹਾਂ ਪੁਰ ਸਿਖ ਨਿਸਚੇ ਦਾ ਮਹਲ ਖੜਾ ਹੈ। ਇਹ ਮੰਤ੍ਰ ਹਰ ਰਾਗ ਦੇ ਸ਼ੁਰੂ ਵਿਚ ਭੀ ਆਉਂਦਾ ਹੈ। ਇਸ ਨੂੰ ਸੰਖੇਪ ਕਰ ਕੇ ੧ ੴ ਸਤਿਗੁਰ ਪ੍ਰਸਾਦਿ ਕਰ ਕੇ ਭੀ ਲਿਖਿਆ ਪੜ੍ਹਿਆ ਜਾਂਦਾ ਹੈ। ਅਗੋਂ 'ਜਪੁ' ਬਾਣੀ ਸ਼ੁਰੂ ਹੁੰਦੀ ਹੈ ਜਿਸ ਦੇ ਪਹਿਲੇ ਡੰਡੀਆਂ ਤੇ ਪਿਛੇ ਦੋ ਡੰਡੀਆਂ ਲਗਾ ਕੇ ਨਖੇੜ ਕੇ ਲਿਖਿਆ ਹੋਇਆ ਹੈ। ਅਗੋਂ ਪਹਿਲਾ ਸਲੋਕ ਹੈ, 'ਆਦਿ ਸਚੁ ਜੁਗਾਦਿ ਸਚੁ ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚ ॥' ਜੋ ਜਪੁ ਜੀ ਸਾਹਿਬ ਦਾ ਹੀ ਹਿਸਾ ਹੈ। ਅਗੋਂ "ਸੋਚੈ ਸੋਚਿ ਨ ਹੋਵਈ..." ਤੋਂ ਪਉੜੀਆਂ ਸ਼ੁਰੂ ਹੁੰਦੀਆਂ ਹਨ। ਸੋ ਮੂਲ ਮੰਤ੍ਰ "ਗੁਰ ਪ੍ਰਸਾਦਿ" ਤਕ ਹੈ।

ਕੋਈ ਪਾਠ ਜਾਂ ਕੰਮ ਸ਼ੁਰੂ ਕਰਨ ਤੋਂ ਪਹਿਲਾਂ ਮੂਲ ਮੰਤ੍ਰ ਤਾਂ ਜ਼ਰੂਰ ਪੜ੍ਹਨਾ ਚਾਹੀਦਾ ਹੈ। ਉਪਰੰਤ ਕੋਈ ਜੇ "ਆਦਿ ਸਚੁ" ਵਾਲਾ ਸਲੋਕ ਪੜ੍ਹੇ ਜਾਂ ਕੋਈ ਦੋ ਚਾਰ ਹਿਰਦੇ ਵਿਚ ਵਸ ਜਾਣ ਵਾਲੀਆਂ ਤੁਕਾਂ ਪੜ੍ਹ ਲਵੇ, ਤਾਂ ਕੋਈ ਹਰਜ ਨਹੀਂ, ਤੇ ਰੀਤੀ ਵਿਰੁਧ ਜਾਂ ਗੁਰਮਤ ਦੇ ਆਸ਼ੇ ਵਿਰੁਧ ਵੀ ਕੋਈ ਗਲ ਨਹੀਂ। ਅਸੀਂ ਕਿਵੇਂ ਕਹਿ ਸਕਦੇ ਹਾਂ, ਜਾਂ ਮੁਕੱਰਰ ਕਰ ਸਕਦੇ ਹਾਂ ਕਿ ਮਰਯਾਦਾ ਦੀ ਏਕਤਾ ਲਈ ਮੂਲ ਮੰਤ੍ਰ ਤੋਂ ਬਾਦ ਕੁਝ ਨਾ ਪੜ੍ਹਿਆ ਜਾਵੇ। ਪਰ ਇਹ ਸਪਸ਼ਟ ਕਰ ਦੇਣਾ ਚਾਹੁੰਦੇ ਹਾਂ ਕਿ ਮੂਲ ਮੰਤ੍ਰ "ਗੁਰਪ੍ਰਸਾਦਿ" ਤਕ ਹੀ ਹੈ।

❋ ਸ: ਦਲਜੀਤ ਸਿੰਘ ਬਜਾਜ

ਕਿਆਮਤਪੁਰਾ ਬਰਦਵਾਨ।

ਸੁਆਲ—ਇੰਦੂਭੂਸ਼ਨ ਬੈਨਰਜੀ, ਟੀ: ਐਲ: ਵਸਵਾਣੀ, ਜਾਦੂਨਾਥ ਸਰਕਾਰ ਆਦਿ ਨੇ ਜੋ ਇਤਿਹਾਸ ਲਿਖੇ ਹਨ, ਉਹ ਅੰਗਰੇਜ਼ੀ ਵਿਚ ਹਨ। ਕੀ ਉਨ੍ਹਾਂ ਦਾ ਉਲਥਾ ਪੰਜਾਬੀ ਵਿਚ ਹੋਇਆ ਹੈ? ਏਹਨਾਂ ਵਿਚੋਂ ਕਿਸ ਕਿਸ ਨੇ ਲਿਖਿਆ ਹੈ ਕਿ ਗੁਰੂ ਨਾਨਕ ਤੇ ਗੁਰੂ ਗੋਬਿੰਦ ਸਿੰਘ ਦੇ ਰਸਤੇ ਵਖ ਵਖ ਸਨ?

ਜਵਾਬ—ਲਤੀਫ਼ ਦੇ ਇਤਿਹਾਸ ਨੂੰ ਅਸਾਂ ਪੰਜਾਬੀ ਵਿਚ ਦੇਖਿਆ ਹੈ, ਬਾਕੀਆਂ ਬਾਰੇ ਹੋਰ ਕਿਸੇ ਸਜਣ ਨੂੰ ਪਤਾ ਹੋਵੇ ਤਾਂ ਸਾਨੂੰ ਭੀ ਲਿਖ ਭੇਜੇ। ਦੂਜੇ, ਇਸ ਬਾਰੇ ਭੀ ਸਾਨੂੰ ਪੂਰਾ ਪਤਾ ਨਹੀਂ ਕਿ ਕਿਸ ਨੇ ਲਿਖਿਆ ਹੈ ਕਿ ਗੁਰੂ ਨਾਨਕ ਦੇਵ ਜੀ ਤੇ ਗੁਰੂ ਗੋਬਿੰਦ ਸਿੰਘ ਜੀ ਦੇ ਰਸਤੇ ਵਖ ਵਖ ਸਨ।

❋ ਸ: ਕੇਸਰ ਸਿੰਘ ਜੀ

ਪੰਜਾਬ ਮਿਸ਼ਠਾਨ ਭੰਡਾਰ, ਮੁਗਲ ਸਰਾਏ।

ਸੁਆਲ—ਦਸ਼ਮੇਸ਼ ਜੀ ਦਾ ਬਚਨ ਹੈ ਕਿ "ਰਹਿਣੀ ਰਹੇ ਸੋਈ ਸਿਖ ਮੇਰਾ, ਉਹ ਸਾਹਿਬ ਮੈਂ ਉਸ ਕਾ ਚੇਰਾ"। ਫਿਰ ਫੁਰਮਾਉਂਦੇ ਹਨ, "ਰਹਿਤ ਪਿਆਰੀ ਮੋਹਿ ਕੋ, ਸਿਖ ਪਿਆਰਾ ਨਾਹਿ"। ਇਸ ਵਿਚ ਸ਼ੰਕਾ ਹੈ ਕਿ ਜਦ ਸਿਖ ਹੀ ਨਾ ਹੋਵੇਗਾ, ਤਾਂ ਰਹਿਤ ਕੌਣ ਰਖੇਗਾ।

ਜਵਾਬ—ਜਿਵੇਂ ਕਹੀਏ ਕੰਮ ਪਿਆਰਾ ਹੈ, ਚੰਮ ਪਿਆਰਾ ਨਹੀਂ ਤਾਂ ਇਸ ਦਾ ਮਤਲਬ ਚੀਜ਼ ਹੈ ਜੋ ਉਸ ਨੂੰ ਲੋਕਾਂ ਵਿਚ ਪਿਆਰਾ ਬਣਾਉਂਦਾ ਹੈ। ਕੋਈ ਬਹੁਤ ਸੋਹਣਾ ਹੋਵੇ ਪਰ ਕੰਮ ਭੈੜੇ ਹੋਣ ਤਾਂ ਉਹ ਲੋਕਾਂ ਨੂੰ ਪਿਆਰਾ ਨਹੀਂ ਲਗਦਾ। ਤਾਂਤੇ ਇਥੇ ਰਹਿਤ ਪੁਰ ਜ਼ੋਰ ਦੇਣ ਲਈ ਕਿਹਾ ਮੈਨੂੰ ਤਾਂ ਉਹ ਸਿਖ ਪਿਆਰਾ ਹੈ ਜੋ ਰਹਿਤ ਰਖਦਾ ਹੈ, ਜੋ ਰਹਿਤ ਨਹੀਂ ਰਖਦਾ ਉਹ ਪਿਆਰਾ ਨਹੀਂ।

ਸੁਆਲ (੨)-ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਤਾਂ ਬੱਧੀ ਗੁਰੂ ਅਰਜਨ ਦੇਵ ਜੀ ਨੇ ਪਰ ਇਸ ਵਿਚ ਬਾਦ ਦੇ ਗੁਰੂਆਂ ਦੇ ਭੀ ਸ਼ਬਦ ਹਨ। ਇਹ ਕਿਸ ਨੇ

ਪਾਏ ਅਤੇ ਗੁਰਿਆਈ ਕਿਸ ਬੀੜ ਨੂੰ ਮਿਲੀ ?

ਜਵਾਬ-ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਨੌਵੇਂ ਪਾਤਸ਼ਾਹ, ਸ੍ਰੀ ਗੁਰੂ ਤੇਗ਼ ਬਹਾਦਰ ਜੀ ਦੀ ਬਾਣੀ ਨੂੰ ਆਦਿ ਗੁਰੂ ਗ੍ਰੰਥ ਵਿਚ ਦਮਦਮੇ ਸਾਹਿਬ ਵਿਖੇ ਚਾੜ੍ਹਿਆ ਤੇ ਬੀੜ ਨੂੰ ਸੰਪੂਰਣ ਕੀਤਾ। ਫਿਰ ਜੋਤੀ ਜੋਤ ਸਮਾਣ ਸਮੇਂ ਇਸੇ ਦਮਦਮੀ ਬੀੜ ਨੂੰ ਅਗੋਂ ਸਿਖਾਂ ਦਾ ਗੁਰੂ ਥਾਪਿਆ।

* ਸ: ਮਹਿੰਦਰ ਸਿੰਘ ਫ਼ਿਰਮਾਣ
ਰਵੀਵਾਰ ਪੇਠ, ਪੂਨਾ।

ਸੁਆਲ-ਸ੍ਰੀ ਦਸ਼ਮੇਸ਼ ਜੀ ਨੇ ਸੋਨੇ ਦਾ ਹੀਰਿਆਂ ਮੋਤੀਆਂ ਦਾ ਜੜਾਊ ਕੜਾ ਦਰਿਆ ਗੰਗਾ ਵਿਚ ਸੁੱਟ ਦਿਤਾ ਅਤੇ ਲੋਹੇ ਦਾ ਕੜਾ ਹਥ ਪਾਉਣ ਲਈ ਸਿਖਾਂ ਨੂੰ ਹੁਕਮ ਦਿਤਾ। ਪਰ ਅਜ ਸਿਖ ਲੋਹੇ ਦੇ ਕੜੇ ਨੂੰ ਤਿਆਗ ਕੇ ਸੋਨੇ ਦਾ ਕੜਾ ਹੱਥ ਵਿਚ ਪਾਈ ਫਿਰਦੇ ਨੇ। ਕੀ ਇਹ ਪੰਜਵੇਂ ਕਕਾਰ ਦੀ ਪੂਰਤੀ ਕਰ ਸਕਦਾ ਹੈ।

ਜਵਾਬ-ਨਹੀਂ, ਕੜਾ ਲੋਹੇ ਦਾ ਹੀ ਰਹਿਤ ਦੇ ਕਕਾਰਾਂ ਵਿਚ ਸ਼ਾਮਲ ਹੈ।

ਸੁਆਲ (੨)-ਰੇਡੀਓ ਸੀਲੋਨ, ਜਿਸ ਨੂੰ ਅੱਜ ਕਲ ਸ੍ਰੀ ਲੰਕਾ ਰੇਡੀਓ ਕਿਹਾ ਜਾਂਦਾ ਹੈ, ਤੋਂ ਅੱਧਾ ਘੰਟਾ ਸ਼ਬਦ ਕੀਰਤਨ ਅਤੇ ਗੁਰੂ ਜੀ ਦੇ ਦੁਨੀਆਂ ਤੇ ਆਵਣ ਦਾ ਮਨੋਰਥ ਦਸਿਆ ਤੇ ਸੁਣਾਇਆ ਗਿਆ। ਪਰ ਹਿੰਦੁਸਤਾਨ ਦੇ ਰੇਡੀਓ ਵਿਵਧ ਭਾਰਤੀ ਨੇ ਗੁਰਪੁਰਬ ਵਾਲੇ ਦਿਨ ਇਕ ਵੀ ਸ਼ਬਦ ਨਹੀਂ ਸੁਣਵਾਇਆ। ਅਜਕਲ ਅਕਾਸ਼ਵਾਣੀ ਦਾ ਵਿਸ਼ਵ ਭਾਰਤੀ ਪ੍ਰੋਗਰਾਮ ਹਰ ਘਰ ਸੁਣਿਆ ਜਾਂਦਾ ਹੈ ਪਰ ਅਫ਼ਸੋਸ ਹੈ ਕਿ ਇਹ ਹਿੰਦੁਸਤਾਨੀ ਰੇਡੀਓ ਆਪਣੇ ਦੇਸ਼ ਵਾਸੀ ਸਿਖਾਂ ਲਈ ਵਿਦੇਸ਼ੀ ਰੇਡੀਓ ਜਿੰਨਾ ਵੀ ਹਿੱਤ ਨਹੀਂ ਵਖਾ ਸਕਦਾ।

ਜਵਾਬ-ਠੀਕ ਹੈ। ਪੰਜਾਬ ਤੋਂ ਬਾਹਰ ਦੇ ਹਿੰਦੁਸਤਾਨੀ ਰਾਜ ਸਿਖਾਂ ਨੂੰ ਵਿਦੇਸ਼ੀਆਂ ਜਿੰਨੀ ਭੀ ਮਾਨਤਾ ਦੇਣਾ ਸਹਿਨ ਨਹੀਂ ਕਰਦੇ। ਹੋਰ ਮੁਕਾਬਲਾ ਕਰਨਾ ਹੋਵੇ ਤਾਂ ਪਾਕਿਸਤਾਨੀ ਰੇਡੀਓ ਦੇ ਲਾਹੌਰ ਸਟੇਸ਼ਨ ਨਾਲ ਕਰੋ ਜੋ ਪੰਜਾਬ ਦੇ ਜਲੰਧਰ ਸਟੇਸ਼ਨ ਨਾਲੋਂ ਭੀ ਵਧ ਪ੍ਰੋਗਰਾਮ ਸਿਖਾਂ ਲਈ ਪ੍ਰਸਾਰ ਕਰਦਾ ਰਿਹਾ ਹੈ।

* ਗੋਦੀਆ ਜਸਵੰਤ ਸਿੰਘ, ਐਲ
ਕੁਰਲਾ, ਬੰਬੇ ੭੦.

ਸੁਆਲ-ਗੁਰੂ ਗੋਬਿੰਦ ਸਿੰਘ ਜੀ ਦਾ ਹਿੰਦੀ ਸਾਹਿਤ ਕਵਿਤਾ ਵਿਚ ਕਿਸ ਪੁਸਤਕ ਵਿਚ ਪ੍ਰਕਾਸ਼ਤ ਹੈ ?

ਜਵਾਬ-ਦਸਮ ਗ੍ਰੰਥ ਵਿਚ। ਉਹ ੩੦) ਵਿਚ ਅੰਮ੍ਰਿਤਸਰੋਂ ਮਿਲ ਸਕਦਾ ਹੈ।

ਸੁਆਲ (੨)-ਏਹਨਾਂ ਜ਼ਫ਼ਰਨਾਮੇ ਦੇ ਸ਼ੇਅਰਾਂ ਦਾ ਅਰਥ ਲਿਖਣਾ।

ਜਵਾਬ-ਸ਼ੇਅਰ ਸੁਧ ਨਹੀਂ ਜਾਪਦੇ। ਨੰਬਰ ਆਪ ਨੇ ਲਿਖੇ ਨਹੀਂ। ਲਭਣ ਵਿਚ ਬਹੁਤ ਸਮਾਂ ਲਗੇਗਾ। ਫਿਰ ਕਦੇ ਅਰਥ ਲਿਖਾਂਗੇ।

* ਸ: ਸੌਦਾਗਰ ਸਿੰਘ ਜੀ
ਗੁਦਰੀ ਬਾਜ਼ਾਰ, ਮੋਤੀਹਾਰੀ, ਮਧ ਪ੍ਰਦੇਸ਼।

ਸੁਆਲ-ਸੰਤ ਸਿਪਾਹੀ ਦੇ ਪਿਛਲੇ ਪਰਚੇ ਬਹੁਤ ਇਕੱਠੇ ਹੋ ਗਏ ਹਨ। ਵੇਚ ਦੇਣੇ ਚਾਹੀਦੇ ਹਨ ਜਾਂ ਗੰਗਾ ਵਿਚ ਪ੍ਰਵਾਹ ਕਰ ਦੇਣੇ ਚਾਹੀਦੇ ਹਨ।

ਜਵਾਬ-ਕੋਈ ਫ਼ਰਕ ਨਹੀਂ ਪੈਂਦਾ, ਜਿਵੇਂ ਮਰਜ਼ੀ ਜੇ ਕਰ ਲਓ। ਪਰ ਚੰਗਾ ਹੈ, ਕਿਸੇ ਖਾਲਸਾ ਸਕੂਲ ਦੀ ਲਾਇਬਰੇਰੀ ਜਾਂ ਗੁਰਦੁਆਰੇ ਵਿਚ ਦੇ ਦਿਓ। ਪੁਰਾਣੇ ਪਰਚਿਆਂ ਵਿਚ ਲੇਖ ਪੁਰਾਣੇ ਨਹੀਂ ਹੁੰਦੇ। ਪਾਠਕ ਵੀਰਾਂ ਵਿਚੋਂ ਜੇ ਕੋਈ ਪ੍ਰਾਪਤ ਕਰਨਾ ਚਾਹੇ ਤਾਂ ਉਪਰ ਲਿਖੇ ਐਡਰੇਸ ਪੁਰ ਚਿਠੀ ਲਿਖੇ।

* ਸ: ਅਵਤਾਰ ਸਿੰਘ ਓਵਰਸੀਅਰ
ਗੋਬਿੰਦ ਨਗਰ ਕਾਨਪੁਰ।

ਸੁਆਲ-ਕੀ ਹਰਮੰਦਰ ਸਾਹਿਬ ਦੀ ਕਾਰ ਸੇਵਾ ਸਮੇਂ ਗੁੰਬਦਾਂ ਪੁਰ ਸੋਨਾ ਭੀ ਚਾੜ੍ਹਿਆ ਗਿਆ ਸੀ ?

ਜਵਾਬ-ਇਸ ਸਾਲ ਕਾਰ ਸੇਵਾ ਹੋਈ ਹੈ। ਸੋਨਾ ਕੋਈ ਨਹੀਂ ਚਾੜ੍ਹਿਆ ਗਿਆ। ਸੋਨੇ ਦੇ ਪਤਰਿਆਂ ਨੂੰ ਸਾਫ਼ ਕਰ ਕੇ ਲਿਸ਼ਕਾਇਆ ਜ਼ਰੂਰ ਗਿਆ ਹੈ। ੧੯੬੦ ਦੇ ਨੇੜੇ ਤੇੜੇ ਮਥੇ ਦੇ ਅੰਦਰ ਦੇ ਕੁਝ ਪਤਰਿਆਂ ਪੁਰ ਸੋਨਾ ਚਾੜ੍ਹਿਆ ਗਿਆ ਸੀ। ਪਹਿਲੋਂ ਦਾ ਪਤਾ ਨਹੀਂ, ਕਦ ਕਦੋ ਚਾੜ੍ਹਿਆ ਗਿਆ।



# ਪੰਥ ਸੰਤ ਸਿਪਾਹੀ ਬਣਾਇਆ ਗਿਆ

(ਸ: ਤਾਰਾ ਸਿੰਘ 'ਅਕਸ', ਸੁਲਤਾਨਪੁਰੀ, ਰੌੜਕੇਲਾ)

ਸੱਖਣ ਸ੍ਰਿੰਗ ਪਹਾੜ ਦੀਆਂ ਚੋਟੀਆਂ ਤੇ, ਹੇਮ ਕੁੰਟ ਤੇ ਆਸਣ ਲਗਾਇਆ ਗਿਆ।
ਇਕ ਰੂਪ ਨਿਰੰਕਾਰ ਦੇ ਕੋਲ ਬਹਿ ਕੇ, ਓਥੇ ਰੱਬ ਦਾ ਨਾਮ ਧਿਆਇਆ ਗਿਆ।
ਅਗਮ ਭਾਂਤ ਤਪੱਸਿਆ ਕਰਨ ਪਿਛੋਂ, ਫੇਰਾ ਜਗਤ ਜਲੰਦੇ ਵਿਚ ਪਾਇਆ ਗਿਆ।
ਅੰਮ੍ਰਿਤ ਲਿਆਣ ਕੇ ਵੈਰਾਗ ਵਿਚ 'ਅਕਸ' ਮੁਰਦੇ ਦਿਲਾਂ ਦੇ ਤਾਈਂ ਜਿਵਾਇਆ ਗਿਆ।
ਜਲ ਰੂਪ ਗੁਰੂ ਜੀ ਦਾ, ਫਤਹ ਗੁਰੂ ਜੀ ਦੀ, ਨਾਹਰਾ ਸ੍ਰੀ ਅਕਾਲ ਦਾ ਲਾਇਆ ਗਿਆ।
ਦੁਸ਼ਟ ਮਾਰਨੇ ਸੰਤ ਉਬਾਰਨੇ ਨੂੰ, ਪੰਥ ਸੰਤ ਸਿਪਾਹੀ ਬਣਾਇਆ ਗਿਆ।
ਤੜਕੇ ਜਾਗਣਾ 'ਜਪੁ' ਦਾ ਜਾਪ ਕਰਨਾ, ਹਰ ਸਿਖ ਦੇ ਤਾਈਂ ਸਿਖਾਇਆ ਗਿਆ।
ਫੇਰ ਆ ਕੇ 'ਅਨੰਦਪੁਰ' ਅਨੰਦ ਅੰਦਰ, ਨਾਮ ਪ੍ਰਿਥਮ ਭਗੌਤੀ ਧਿਆਇਆ ਗਿਆ।
ਅਮਨ ਸ਼ਾਂਤੀ ਦਾ ਪਹਿਰੇਦਾਰ ਸੀ ਜੋ, ਝੰਡਾ ਕੇਸਰੀ ਜਗ ਤੇ ਝੁਲਾਇਆ ਗਿਆ।
ਲੋੜ ਪਈ ਤਾਂ ਡਰਨਾ ਨਹੀਂ ਜੰਗ ਕੋਲੋਂ, ਬਾਜ ਚਿੜੀਆਂ ਕੋਲੋਂ ਮਰਵਾਇਆ ਗਿਆ।
ਸਪਿਰਟ ਭਗਤੀ ਦੀ ਭਰ ਕੇ ਸਿੰਘਾਂ ਅੰਦਰ, ਸਵਾ ਲਖ ਨਾਲ ਇਕ ਲੜਾਇਆ ਗਿਆ।
ਦੀਨ ਦੁਖੀਆਂ ਦੀ ਮਦਦ ਕਰਨ ਦੇ ਲਈ, ਪੰਥ ਸੰਤ ਸਿਪਾਹੀ ਸਜਾਇਆ ਗਿਆ।
ਮਾਤ, ਪਿਤਾ ਤੇ ਪੁਤਾਂ ਦੀ ਬਲੀ ਦੇ ਕੇ, ਹਿੰਦੁਸਤਾਨ ਦੇ ਤਾਈਂ ਬਚਾਇਆ ਗਿਆ।
ਬਹਾਦਰ ਸ਼ਾਹ ਨੂੰ ਜਿਤ ਕੇ ਤਖਤ ਦਿਤਾ, ਤਾਰੇ ਆਜ਼ਮ ਨੂੰ ਮਾਰ ਮੁਕਾਇਆ ਗਿਆ।
ਜਗ ਜਾਣਦਾ 'ਭੰਗਾਣੀ' ਦੇ ਜੰਗ ਅੰਦਰ, ਝੰਡਾ ਦੁਸ਼ਮਨ ਦਾ ਕਿਵੇਂ ਝੁਕਾਇਆ ਗਿਆ।
ਇਕਨਾਂ ਸੰਤ ਸਿਪਾਹੀਆਂ ਤੋਂ ਗੁਰੂ ਦਸਵੇਂ, ਜੰਗ 'ਨੇਦੌਣ' ਦਾ ਜਿਤ ਕੇ ਦਿਖਾਇਆ ਗਿਆ।
ਦੁਸ਼ਟਾਂ ਨਾਲ ਮੁਕਾਬਲਾ ਜਦੋਂ ਹੋਵੇ, ਸਿਰ ਲੱਥਿਆਂ ਲੜਨਾ ਸਿਖਾਇਆ ਗਿਆ।
'ਅਕਸ' ਧਰਮ ਦੀ ਰਖਿਆ ਕਰਨ ਦੇ ਲਈ, ਪੰਥ ਸੰਤ ਸਿਪਾਹੀ ਬਣਾਇਆ ਗਿਆ।
ਜ਼ੋਰ, ਜ਼ੁਲਮ, ਅਨਿਆਂ ਨੂੰ ਮੇਟਣੇ ਲਈ, ਤੀਰ ਧਨੁਸ਼ ਦੇ ਉਤੇ ਚੜ੍ਹਾਇਆ ਗਿਆ।
ਪੂਰੇ ਸਤ ਸੌ ਪੰਦਰਾਂ ਪੱਤਰਿਆਂ ਦਾ, ਮਨੀ ਸਿੰਘ ਤੋਂ ਗਰੰਥ ਲਿਖਾਇਆ ਗਿਆ।
ਜਿਹੜਾ ਚੜ੍ਹੇ ਸੋ ਉਤਰੇ ਪਾਰ ਭਵ ਤੋਂ, ਗੁਰਬਾਣੀ ਜਹਾਜ਼ ਬਣਾਇਆ ਗਿਆ।
ਵਿਚ ਫਾਰਸੀ ਲਿਖ ਕੇ ਜ਼ਫਰ ਨਾਮਾ, ਔਰੰਗਜ਼ੇਬ ਦੇ ਪਾਸ ਪੁਚਾਇਆ ਗਿਆ।
ਬੇਨਿਮਾਣੀਆਂ ਪਾਜੀਆਂ ਪਾਪੀਆਂ ਨੂੰ, ਦਰੇ ਖੈਬਰ ਤੋਂ ਪਾਰ ਪੁਚਾਇਆ ਗਿਆ।
ਸੂਰ ਬੀਰ ਤੇ ਭਗਤੀ ਦਾ ਪੁੰਜ 'ਅਕਸ', ਪੰਥ ਸੰਤ ਸਿਪਾਹੀ ਬਣਾਇਆ ਗਿਆ।
ਮਾਛੀਵਾੜੇ ਦੇ ਜੰਗਲ ਦੇ ਵਿਚ ਬਹਿ ਕੇ, ਗੀਤ ਹਾਲ ਮੁਰੀਦਾਂ ਦਾ ਗਾਇਆ ਗਿਆ।
ਆਰੇ ਨਾਲ ਚਿਰਵਾ ਕੇ ਸੀਸ ਤਾਈਂ, ਸਿਖੀ ਸਿਦਕ ਦੇ ਤਾਈਂ ਨਿਭਾਇਆ ਗਿਆ।
ਪਵਿਤਰ ਭੂਮੀ, ਪੰਜਾਬ ਦੇ ਦੇਸ ਉਤੇ, ਰਣਜੀਤ ਸਿੰਘ ਤੋਂ ਰਾਜ ਕਰਾਇਆ ਗਿਆ।
ਹਰੀ ਸਿੰਘ ਨਲੂਏ ਸਰਦਾਰ ਕੋਲੋਂ, ਕਾਬਲ ਗਜ਼ਨੀ ਦਾ ਕੋਟ ਨਿਵਾਇਆ ਗਿਆ।
ਜੱਲ ਥੱਲ ਤੇ ਰੱਬ ਦੇ ਬਲ ਦੇ ਨਾਲ, ਪਾਠ ਗੂੰਗਿਆਂ ਕੋਲੋਂ ਕਰਵਾਇਆ ਗਿਆ।
ਕਹਿਣੀ, ਕਰਣੀ ਦਾ ਸੂਰਮਾ ਪੂਰਾ 'ਅਕਸ', ਪੰਥ ਸੰਤ ਸਿਪਾਹੀ ਬਣਾਇਆ ਗਿਆ।

XXX

# ਭਾਈ ਲਾਲੋ ਜੀ ਦਾ ਲੰਗਰ ਢਾਹੁਣ ਦੀ ਘਟਨਾ



(ਸ: ਗੁਰਬਚਨ ਸਿੰਘ 'ਹਿਤੈਸ਼ੀ', ਸ੍ਰ: ਸ: ਗੁ: ਸ੍ਰੀ ਗੁਰੂ ਸਿੰਘ ਸਭਾ ਰਾਮ ਨਗਰ, ਕਰਨਾਲ)

ਕਰਨਾਲ ਵਿਚ ਭਾਈ ਲਾਲੋ ਜੀ ਦਾ ਲੰਗਰ ਢਾਹੁਣ ਦੀ ਖਬਰ ਪਿਛਲੇ ਦਿਨੀਂ ਕੁਝ ਅਖਬਾਰਾਂ ਵਿਚ ਛਪੀ ਸੀ। ਇਹ ਘਟਨਾ ਕਹਿਣ ਤੋਂ ਪਹਿਲਾਂ ਇਸ ਲੰਗਰ ਦੇ ਬਨਣ ਦਾ ਕੁਝ ਵਿਸਥਾਰ ਅਰਜ਼ ਕਰਦਾ ਹਾਂ।

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਿਖ ਜਿਥੇ ਵੀ ਜਾ ਕੇ ਅਬਾਦ ਹੋਏ ਹਨ, ਆਪਣੇ ਇਸ਼ਟ ਗੁਰਦੇਵ ਦੀਆਂ ਯਾਦਗਾਰਾਂ ਕਾਇਮ ਕਰਨਾ ਇਹਨਾਂ ਦਾ ਮੁਖ ਕਰਤਵ ਰਿਹਾ ਹੈ।

ਜਦੋਂ ਪਾਕਿਸਤਾਨ ਬਨਣ ਤੇ ਜ਼ਿਲ੍ਹਾ ਗੁਜਰਾਂ-ਵਾਲਾ, ਸ਼ੇਖੂਪੁਰਾ ਆਦਿ ਦੇ ਗੁਰਸਿਖ ਜ਼ਿਲਾ ਕਰਨਾਲ ਵਿਚ ਆ ਕੇ ਅਬਾਦ ਹੋਏ, ਤਾਂ ਗੁਰਦਵਾਰਾ ਸਚਾ ਸੌਦਾ ਅਸੰਧ ਤੇ ਗੁਰਦਵਾਰਾ ਰੋੜੀ ਸਾਹਿਬ ਏਮਨਾਬਾਦ ਦੀ ਯਾਦ ਗੁ: ਰੋੜੀ ਸਾਹਿਬ ਕਰਨਾਲ ਤੋਂ ਬਾਰਾਂ ਮੀਲ ਦੂਰ ਕੈਥਲ ਰੋਡ ਤੇ ਕਸਬਾ ਨੀਸਿੰਗ ਵਿਚ ਕਾਇਮ ਕੀਤੀ ਤੇ ਇਸੇ ਸੜਕ ਤੇ ਕਰਨਾਲ ਤੋਂ ਇਕ ਮੀਲ ਦੂਰ ਜਮਨਾ ਕੈਨਾਲ ਦੇ ਪੁਲ ਦੇ ਕੋਲ ਯਾਦਗਾਰ ਗੁਰਦੁਆਰਾ ਭਾਈ ਲਾਲੋ ਜੀ ਬਨਾਣ ਦਾ ਉਦਮ ਅਰੰਭਿਆ ਤੇ ਨਾਲ ਲੰਗਰ ਭਾਈ ਲਾਲੋ ਜੀ ਸਥਾਪਤ ਕੀਤਾ। ਇਸ ਦੇ ਬਨਣ ਦਾ ਪਿਛੋਕੜ ਇਸ ਤਰ੍ਹਾਂ ਹੈ।

ਸਰਸਾ ਜ਼ਿਲਾ ਹਿਸਾਰ ਦੇ ਇਕ ਸਜਣ ਖਜ਼ਾਨ ਸਿੰਘ ਜੀ (ਪਿਛਲਾ ਪਿੰਡ ਬਾੜ੍ਹੀਆਂ ਵਾਲਾ) ਘਰ ਬਾਰ ਛਡ ਕੇ ਜਟਾਧਾਰੀ ਸੰਤ ਬਣ ਗਏ। ਇਹ ਫਿਰਦੇ ਫਿਰਾਂਦੇ ਇਥੇ ਕਰਨਾਲ ਜਮਨਾ ਨਹਿਰ ਦੇ ਪੁਲ ਕੋਲ ਆ ਕੇ ਟਿਕ ਗਏ। ਇਥੇ ਇਕ ਪੁਰਾਣੇ ਜ਼ਮਾਨੇ ਦੀ ਗੈਰ-ਅਬਾਦ ਖੂਹੀ, ਇਕ ਖ਼ਸਤਾਹਾਲ ਸਮਾਧ ਤੇ ਟੁਟਾ ਭੱਜਾ ਥੜਾ ਸੀ। ਸੰਤ ਇਸੇ ਤੇ ਆਸਨ ਵਿਛਾ ਸਮਾਧੀ ਅਸਥਿਤ ਹੋ ਗਏ। ਸੰਤਾਂ ਨੂੰ ਵੇਖ ਜਨਤਾ ਦੀ ਆਵਾਜਾਈ ਸ਼ੁਰੂ ਹੋ ਗਈ। ਥੋੜੀ ਦੂਰ ਸ: ਅਮਰ ਸਿੰਘ ਦਾ ਡੇਰਾ ਸੀ। ਏਥੋਂ ਦੀ ਸੰਗਤ ਨੇ ਸੇਵਾ ਸੰਭਾਲ ਦਾ ਕੰਮ ਸਾਂਭ ਲਿਆ। ਸਮਾਧ ਖੂਹੀ ਆਦਿ ਦੀ ਮੁਰੰਮਤ ਕਰਾ ਦਿਤੀ।

ਹੁਣ ਰੌਣਕ ਵਧਣੀ ਸ਼ੁਰੂ ਹੋ ਗਈ। ਪਹਿਲਾਂ ਸੰਤਾਂ ਨੇ ਰਾਮਗੜ੍ਹੀਆ ਸ਼ਬਦੀ ਜਥੇ ਨੂੰ ਬੁਲਾ ਕੇ ਚਾਰ ਪੰਜ ਸਪਤਾਹਕ ਦੀਵਾਨ ਲਗਵਾਏ। ਫਿਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅਖੰਡ ਪਾਠ ਕਰਵਾਇਆ ਤੇ ਦੀਵਾਨ ਸਜਿਆ, ਲੰਗਰ ਵੀ ਕੀਤਾ ਗਿਆ ਤੇ ਕੁਸ਼ਤੀਆਂ ਵੀ ਹੋਈਆਂ। ਚੰਗਾ ਜੋੜ ਮੇਲਾ ਹੋ ਗਿਆ। ਇਹ ਗਲ ਫਰਵਰੀ ਸੰਨ ੧੯੬੬ ਦੀ ਹੈ।

ਇਸ ਤੋਂ ਬਾਅਦ ਖਾਲਸੇ ਦਾ ਜਨਮ ਦਿਨ ਵਿਸਾਖੀ ਦਾ ਮੇਲਾ ਆ ਗਿਆ। ਇਹ ਮੇਲਾ ਏਥੇ ਜਮਨਾ ਨਹਿਰ ਤੇ ਹੀ ਹਿੰਦੂ ਜਨਤਾ ਵਲੋਂ ਬੜੀ ਧੂਮ ਧਾਮ ਨਾਲ ਮਨਾਇਆ ਜਾਂਦਾ ਹੈ, ਇਸ ਦਿਨ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ ਰਾਮ ਨਗਰ ਕਰਨਾਲ ਵਲੋਂ ਵਿਸਾਖੀ ਦਾ ਦੀਵਾਨ ਨਹਿਰ ਤੇ ਹੀ ਸਜਾਇਆ ਜਾਂਦਾ ਸੀ। ਸੋ ਦੀਵਾਨ ਵਾਸਤੇ ਖਾਸ ਜਗ੍ਹਾ ਨਾ ਹੋਣ ਕਰ ਕੇ ਇਸ ਵਾਰੀ ਦੀਵਾਨ ਸੰਤਾਂ ਦੇ ਡੇਰੇ ਤੇ ਹੀ ਰਖ ਦਿਤਾ। ਇਥੇ ਇਲਾਕੇ ਦੀਆਂ ਕਾਫੀ ਸੰਗਤਾਂ ਇਕਤਰ ਹੋਈਆਂ।

ਸੰਗਤਾਂ ਨੇ ਫੈਸਲਾ ਕੀਤਾ ਕਿ ਇਹ ਜਗ੍ਹਾ ਖਰੀਦ ਕੇ ਇਥੇ ਦੀਵਾਨ ਤੇ ਲੰਗਰ ਵਾਸਤੇ ਪਕੀ ਇਮਾਰਤ ਬਣਾਈ ਜਾਵੇ, ਜਿਸ ਦਾ ਨਾਮ ਗੁਰਦੁਆਰਾ ਤੇ ਲੰਗਰ ਯਾਦਗਾਰ ਭਾਈ ਲਾਲੋ ਜੀ ਰਖਿਆ ਜਾਵੇ। ਇਸ ਮੰਤਵ ਲਈ, ਸ: ਹਜ਼ਾਰਾ ਸਿੰਘ ਢਿਲੋਂ, ਸ: ਸ਼ੀਸ਼ਾ ਸਿੰਘ, ਗਿ: ਕਰਤਾਰ ਸਿੰਘ, ਸ: ਵਰਿਆਮ ਸਿੰਘ, ਸ: ਅਮਰ ਸਿੰਘ ਸ: ਬਹਾਦਰ ਸਿੰਘ, ਸ: ਗੁਰਬਚਨ ਸਿੰਘ, ਸ: ਹਰਭਜਨ ਸਿੰਘ, ਜਥੇਦਾਰ ਹਜ਼ਾਰਾ ਸਿੰਘ ਆਦਿ ਸਜਣਾਂ ਦੀ ਕਮੇਟੀ

ਬਣਾ ਦਿਤੀ । ਸ: ਹਜ਼ਾਰਾ ਸਿੰਘ ਢਿਲੋਂ ਨੂੰ ਪ੍ਰਧਾਨ ਮੁਕੱਰਰ ਕੀਤਾ ।

ਕਮੇਟੀ ਨੇ ਉਦਮ ਕਰ ਕੇ ਇਸ ਜਗ੍ਹਾ ਦੇ ਮਾਲਕ ਲਾਲਾ ਰਤਨ ਚੰਦ ਨੂੰ ਮਿਲ ਕੇ ਇਹ ਜਗ੍ਹਾ ਖਰੀਦ ਲਈ ਅਤੇ ਗੁਰਦੁਆਰੇ ਦੇ ਨਾਮ ਰਜਿਸਟਰੀ ਕਰਵਾ ਲਈ ਤੇ ਫਿਲ ਹਾਲ ਇਕ ਕਮਰਾ ਤੇ ਫਿਰ ਲੰਗਰ ਖਾਨਾ ਵੀ ਬਣਾ ਲਿਆ ।

ਗੁਰਦੁਆਰਾ ਏਮਨਾਬਾਦ ਵਿਚ ਹੋਲਾ ਮਹਲਾ ਵਿਸਾਖੀ ਦੇ ਭਾਰੀ ਮੇਲਿਆਂ ਤੋਂ ਬਿਨਾਂ ਹਰ ਪੂਰਨਮਾਸ਼ੀ ਨੂੰ ਦੀਵਾਨ ਸਜਦਾ ਸੀ ।

ਉਸੇ ਰਵੈਤ ਅਨੁਸਾਰ ਹਰ ਪੂਰਨਮਾਸ਼ੀ ਨੂੰ ਦੀਵਾਨ ਤੇ ਲੰਗਰ ਲਗਣਾ ਅਰੰਭ ਹੋ ਗਿਆ, ਉਦੋਂ ਤੋਂ ਏਥੇ ਵਿਸਾਖੀ ਦਾ ਦੀਵਾਨ ਲਗਾਇਆ ਜਾਂਦਾ ਹੈ । ਦੋ ਸਾਲ ਹੋਏ ਸੰਤ ਖਜ਼ਾਨ ਸਿੰਘ ਏਥੋਂ ਚਲੇ ਗਏ ਹਨ । ਉਹਨਾਂ ਦੇ ਜਾਣ ਕਰ ਕੇ ਪ੍ਰਬੰਧ ਕੁਝ ਢਿਲਾ ਹੋ ਗਿਆ ਹੈ । ਅਗੇ ਪਿਛੇ ਦੀ ਦੇਖ ਭਾਲ ਤਾਂ ਸਿੰਘ ਰਖਦੇ ਹਨ, ਪਰ ਰਾਤ ਨਗ ਪਗ ਇਥੇ ਸੁੰਞ ਹੀ ਹੁੰਦੀ ਹੈ ।

ਹੁਣ ਢਹਿਣ ਦੀ ਵਿਥਿਆ ਸੁਣੋ ।

ਜਦੋਂ ਇਹ ਜਗ੍ਹਾ ਖਰੀਦੀ ਸੀ ਤਾਂ ਲਾਲਾ ਰਤਨ ਚੰਦ ਨੂੰ ਉਸ ਦੇ ਭਰਾ ਭਾਈਆਂ ਨੇ ਬਹੁਤ ਰੋਕਿਆ ਸੀ ਕਿ ਇਹ ਜਗ੍ਹਾ ਸਿਖਾਂ ਨੂੰ ਕਿਸੇ ਕੀਮਤ ਤੇ ਨਾ ਦਿਓ । ਪਰ ਲਾਲਾ ਰਤਨ ਚੰਦ ਦੀ ਭੈਣ, ਭੈਣ ਸ਼ਾਂਤੀ ਦੇਵੀ (ਜੋ ਸਮਾਜ ਸੇਵਾ ਸੰਘ ਦੇ ਪ੍ਰਧਾਨ ਤੇ ਪਿਛਲੇ ਅਸੈਂਬਲੀ ਦੇ ਇਲੈਕਸ਼ਨ ਵਿਚ ਕਾਂਗਰਸ ਵਲੋਂ ਕੈਂਡੀਡੇਟ ਸਨ) ਨੇ ਜ਼ੋਰ ਦੇ ਕੇ ਗੁਰਦੁਆਰੇ ਦੇ ਨਾਮ ਜਗ੍ਹਾ ਦੁਆ ਦਿਤੀ ਸੀ, ਭਾਵੇਂ ਮੁਲ ਬਹੁਤ ਜ਼ਿਆਦਾ ਮੰਗਿਆ ਗਿਆ ਸੀ ਤੇ ਥਾਂ ਬੰਜਰ ਸੀ । ਪਰ "ਜਿਥੇ ਬੈਠਣ ਸਾਧ ਜਨ ਸੋ ਥਾਨ ਸੁਹੰਦਾ" ਸੰਗਤ ਨੇ ਮੂੰਹ ਮੰਗਿਆ ਮੁਲ ਤਾਰ ਕੇ ਜਗ੍ਹਾ ਲੈ ਲਈ । ਵਿਰੋਧੀ ਸਜਣ ਉਦੋਂ ਤੋਂ ਹੀ ਕਮੀਨੀਆਂ ਸ਼ਰਾਰਤਾਂ ਕਰ ਰਹੇ ਹਨ ਕਿ ਕਿਸੇ ਤਰ੍ਹਾਂ ਸਿਖਾਂ ਨੂੰ ਇਥੋਂ ਭਜਾ ਦਈਏ, ਕਦੇ ਨਲਕੇ ਦੀ ਮਸ਼ੀਨ ਲਾਹ ਕੇ ਲੈ ਗਏ, ਕਦੇ ਬੋਰਡ ਤੋੜ ਦਿਤਾ, ਕਦੇ ਨਿਸ਼ਾਨ ਸਾਹਿਬ ਪੁਟ ਗਏ ਕਦੇ ਕੁਝ ਤੇ ਕਦੇ ਕੁਝ । ਅਕਸਰ ਇਹਨਾਂ ਦਾ ਜ਼ੋਰ ਚਲਦਾ ਏ । ਇਹ ਇਥੋਂ ਦੇ ਇਕ ਐਮ. ਐਲ. ਏ ਦੇ ਨਿਕਟਵਰਤੀ ਹਨ । ਹੁਣ ਇਨ੍ਹਾਂ ਨੂੰ ਚੰਗਾ ਮੌਕਾ ਮਿਲਿਆ ਨਾਜਾਇਜ਼ ਕਬਜ਼ੇ ਤੋੜਨ ਦੇ ਬਹਾਨੇ ਏਸ ਐਮ. ਐਲ. ਏ. ਤੋਂ ਜ਼ਿਲੇ ਦੇ ਵਡੇ ਅਫ਼ਸਰ ਨੂੰ ਇਹ ਅਖਵਾ ਦਿਤਾ ਕਿ ਨਹਿਰ ਦੇ ਪੁਲ ਕੋਲ ਸਿਖਾਂ ਨੇ ਨਾਜਾਇਜ਼ ਗੁਰਦੁਆਰਾ ਉਸਾਰਿਆ ਹੋਇਆ ਹੈ ਉਹ ਢਾਹ ਕੇ ਜਗ੍ਹਾ ਖਾਲੀ ਕਰਾਣੀ ਚਾਹੀਦੀ ਹੈ । ਸੋ ਇਸ ਅਫਸਰ ਨੇ ਬਿਨਾਂ ਕਿਸੇ ਪੜਤਾਲ ਜਾਂ ਨੋਟਿਸ ਦਿਤੇ ਆਰਡਰ ਕਰ ਦਿਤਾ ।

ਪ੍ਰੋਗਰਾਮ ਮੁਤਾਬਿਕ ਚਾਰ ਜੀਪਾਂ ਤੇ ਪੁਲੀਸ ਤੇ ਕੁਝ ਹੋਰ ਆਦਮੀ ਇਕ ਟਰੈਕਟਰ ਟ੍ਰਾਲੀ ਮਲਬਾ ਉਠਾਣ ਵਾਸਤੇ ਨਾਲ ਲੈ ਕੇ ੨੮-੧੧-੭੩ ਨੂੰ ਰਾਤ ਦੇ ਸਮੇਂ ਭਾਈ ਲਾਲੋ ਜੀ ਦੇ ਗੁਰਦੁਆਰੇ ਪਹੁੰਚੇ ਤੇ ਜਾਂਦਿਆਂ ਪਹਿਲਾਂ ਪੁਰਾਣੀ ਸਮਾਧ ਨੂੰ ਤੋੜਨਾ ਸ਼ੁਰੂ ਕੀਤਾ ਇਸ ਨੂੰ ਢਾਹ ਕੇ ਲੰਗਰ ਦਾ ਛਤ ਤੇ ਤਿੰਨ ਦੀਵਾਰਾਂ ਢਾਹ ਦਿਤੀਆਂ, ਇਤਨੇ ਚਿਰ ਨੂੰ ਸ: ਅਮਰ ਸਿੰਘ ਦੇ ਡੇਰੇ ਖ਼ਬਰ ਪਹੁੰਚੀ, ਸਾਰੇ ਸਿੰਘ ਤਿਆਰ ਬਰ ਤਿਆਰ ਜੈਕਾਰੇ ਛਡਦੇ ਪਹੁੰਚ ਗਏ । ਸਿੰਘਾਂ ਨੂੰ ਆਉਂਦੇ ਵੇਖਕੇ ਇਹ ਭਦਰ ਚੋਰ ਗੇਂਤੀਆਂ ਹਥੌੜੇ ਸੰਭਾਲ ਦੁੰਬ ਦਬਾ ਜੀਪਾਂ ਦੁੜਾ ਕੇ ਨਸ ਗਏ । ਟਰੈਕਟਰ ਵਾਲਾ ਜਾ ਨਾ ਸਕਿਆ । ਸਿੰਘਾਂ ਇਸ ਨੂੰ ਘੇਰ ਕੇ ਕਾਬੂ ਕਰ ਲਿਆ ।

ਉਸੇ ਵੇਲੇ ਕੁਝ ਸਿੰਘ ਪਹਿਰੇ ਤੇ ਛਡ ਕੇ ਸ: ਬਹਾਦਰ ਸਿੰਘ ਅਮਰ ਸਿੰਘ ਰਾਮ ਨਗਰ ਪਹੁੰਚੇ ਤੇ ਸ: ਗੁਰਬਚਨ ਸਿੰਘ ਤੇ ਗਿ: ਕਰਤਾਰ ਸਿੰਘ ਨੂੰ ਸਾਰੀ ਵਾਰਤਾ ਦਸੀ । ਇਹ ਦੋਵੇਂ ਸਜਣ ਇਹਨਾਂ ਦੇ ਨਾਲ ਮੌਕੇ ਤੇ ਪਹੁੰਚੇ । ਸਾਰੀ ਘਟਨਾ ਨੂੰ ਅਖੀਂ ਵੇਖ ਕੇ ਬਾਕੀ ਸਿੰਘਾਂ ਨੂੰ ਉਥੇ ਛਡ ਕੇ ਆਪ ਦੋਵੇਂ ੧੧ ਵਜੇ ਸ: ਅਵਤਾਰ ਸਿੰਘ ਖਾਲਸਾ ਜਨਰਲ ਸਕਤਰ ਹਰਿਆਣਾ ਅਕਾਲੀ ਦਲ ਤੇ ਸ: ਹਰਬੰਸ ਸਿੰਘ ਮੁਖੀ ਨੂੰ ਉਹਨਾਂ ਦੇ ਘਰ ਮਿਲੇ । ਇਥੋਂ ਇਹਨਾਂ ਨੂੰ ਲੈ ਕੇ ਥਾਨੇ ਪਹੁੰਚੇ । ਪਹਿਲਾਂ ਛੋਟੇ ਥਾਨੇਦਾਰ ਨੂੰ ਮਿਲੇ, ਫਿਰ ਵਡੇ ਥਾਨੇਦਾਰ ਨੂੰ ਮਿਲੇ ਤੇ ਸਾਰੀ ਹਕੀਕਤ ਦਸੀ । ਥਾਨੇਦਾਰ ਨੇ ਕਿਹਾ ਮੈਂ ਸਵੇਰੇ ਮੌਕਾ ਵੇਖਾਂਗਾ । ਹੁਣ ਤੁਸੀਂ ਰੀਪੋਰਟ ਲਿਖਵਾ ਦਿਉ । ਸੋ ਰੀਪੋਰਟ ਲਿਖਵਾ ਦਿਤੀ ਗਈ ।

੨੯-੧੧-੭੩ ਨੂੰ ਸਵੇਰੇ ਥਾਨੇਦਾਰ ਨੇ ਪਹੁੰਚ ਕੇ ਮੌਕਾ ਵੇਖਿਆ । ਸ: ਹਰਬੰਸ ਸਿੰਘ ਮੁਖੀ ਤੇ ਹੋਰ ਬਾਕੀ ਸਾਰੇ ਸਜਣ ਮੌਜੂਦ ਸਨ ।

ਥਾਨੇਦਾਰ ਨੇ ਇਸ ਹੋਈ ਜ਼ਿਆਦਤੀ ਨੂੰ ਤਸ-ਲੀਮ ਕੀਤਾ । ਜਗ੍ਹਾ ਦੀ ਰਜਿਸਟਰੀ ਵੀ ਵੇਖੀ ਤੇ ਫੋਟੋ ਵੀ ਲਈਆਂ ਗਈਆਂ । ਥਾਨੇਦਾਰ ਨੇ ਕੁਝ ਹਮਦਰਦੀ

ਪ੍ਰਗਟ ਕੀਤੀ ਤੇ ਬਸ...

ਜਦ ਇਹ ਪੁਛਿਆ ਗਿਆ ਕਿ ਹੁਣ ਕੀ ਆਰਡਰ ਹੈ, ਤਾਂ ਉਤਰ ਮਿਲਿਆ ਕਿ ਆਰਡਰ ਮੈਂ ਫਿਰ ਦਿਆਂਗਾ। ਅਜੇ ਤਕ ਨ ਕੋਈ ਆਰਡਰ ਮਿਲਿਆ ਹੈ ਨਾ ਕਮੇਟੀ ਨੇ ਮਲਬਾ ਸਾਂਭਿਆ ਹੈ।

ਕਮੇਟੀ ਮਾਮਲਾ ਨਿਪਟਾਣ ਦੀ ਕੋਸ਼ਸ਼ ਕਰ ਰਹੀ ਹੈ

ਇਹ ਕਾਰਵਾਈ ਕਿਸੇ ਕਮੀਨੀ ਸਾਜਸ਼ ਦਾ ਸਿਟਾ ਹੈ। ਨਹੀਂ ਤੇ ਸ਼ਹਿਰੋਂ ਇਤਨੀ ਦੂਰ ਬਾਹਰ ਜਗਤ ਗੁਰੂ ਨਾਨਕ ਦੇਵ ਜੀ ਦੇ ਨਾਮ ਲੇਵਾ ਗੁਰਸਿਖਾਂ ਵਲੋਂ ਦਸਾਂ ਨਹੁੰਆਂ ਦੀ ਕਮਾਈ ਨਾਲ ਉਸਾਰੇ ਸਰਬ ਸਾਂਝੇ ਅਸਥਾਨ ਨੂੰ ਢਾਹੁਣ ਵਾਲੇ ਇਸ ਬਾਰੇ ਜ਼ਰੂਰ ਸੋਚ ਲੈਂਦੇ। ਜਦ ਕਿ ਹਰਿਆਨਾ ਸਰਕਾਰ ਹੋਰ ਸਜਣਾਂ ਦੀ ਭਾਰੀ ਮਦਦ ਕਰਦੀ ਤੇ ਜਾਇਜ਼ ਨਾਜਾਇਜ਼ ਸਭ ਕੁਝ ਬਰਦਾਸ਼ਤ ਕਰਦੀ ਹੈ।

ਸਿਖਾਂ ਨਾਲ ਇਤਨਾ ਵਿਤਕਰਾ ਕਿਉਂ ਹੈ? ਇਹ ਹੈ ਭਾਈ ਲਾਲੋ ਜੀ ਦਾ ਲੰਗਰ ਢਾਹੁਣ ਦੀ ਦੁਖਦਾਇਕ ਘਟਨਾ। ★

---


# ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ

ਦੇ ਜਨਮ ਦਿਨ ਦੀ

## ਸਾਰੇ ਸੰਸਾਰ ਨੂੰ

## ਲੱਖ ਲੱਖ ਵਧਾਈ ਹੋਵੇ

ਵਲੋਂ :

# ਮੋਹਨ ਸਟੋਰ ਝੁਮਰੀ ਤਲੈਯਾ

ਜ਼ਿਲਾ ਹਜ਼ਾਰੀ ਬਾਗ਼ (ਬਿਹਾਰ)

---

# ਦਸ਼ਮੇਸ਼ ਪਿਤਾ ਗੁਰੂ ਗੋਬਿੰਦ ਸਿੰਘ ਜੀ

ਦੇ ਜਨਮ ਦਿਨ ਦੀ

## ਲੱਖ ਲੱਖ ਵਧਾਈ ਹੋਵੇ

ਵਲੋਂ

# ਪੰਜਾਬੀ ਟੇਲਰਜ਼

117/108 ਜਨਰਲ ਗੰਜ ਕਾਨਪੁਰ।

ਬੱਚਿਆਂ ਦੇ ਸਫ਼ੇ—

# ਦਸ਼ਮੇਸ਼ ਜੀ ਦਾ ਜੀਵਨ ਤੇ ਤਾਲੀਮ

## (ਗੱਲਾਂ ਬਾਤਾਂ ਵਿਚ)

ਕੰਬਲ ਦੀ ਬੁਕਲ ਮਾਰ ਕੇ ਭਾਈਆ ਜੀ ਵੇਹੜੇ ਵਿਚ ਆਏ ਤਾਂ ਬੱਚਿਆਂ ਨੂੰ ਬਿਨਾਂ ਉਨ੍ਹਾਂ ਦੇ ਨੱਕ ਤੇ ਅਖਾਂ ਦੇ ਹੋਰ ਕੁਝ ਨਾ ਦਿਸਿਆ। ਇਸ ਰੂਪ ਵਿਚ ਭਾਈਏ ਨੂੰ ਵੇਖ ਕੇ ਬੱਚੇ ਗੁਟਕ ਪਏ। ਮੌਜੀ ਕਹਿਣ ਲਗਾ, "ਭਾਈਆ ਜੀ, ਇਕ ਗੱਲ ਆਖਾਂ ਗੁਸੇ ਤਾਂ ਨਾ ਹੋਵੋਗੇ ?

"ਨਹੀਂ", ਆਖ ਜੋ ਤੂੰ ਆਖਣੈਂ", ਭਾਈਆ ਜੀ ਨੇ ਕਿਹਾ। "ਏਡੀ ਠੰਢ ਵਿਚ ਕੁਝ ਗਰਮਾ ਗਰਮੀ ਹੋ ਜਾਏ ਤਾਂ ਚੰਗਾ ਈ ਐ ਸਗੋਂ।"

"ਭਾਈਆ ਜੀ, ਤੁਸੀਂ ਕਾਲੇ ਭੂਰੇ ਨਾਲ ਇਉਂ ਲਪੇਟਿਆ ਏ ਆਪਣੇ ਆਪ ਨੂੰ ਤੇ ਆਪਣੇ ਸਿਰ ਮੂੰਹ ਨੂੰ ਸਚੀ ਰਿੱਛ ਯਾਦ ਆ ਗਿਆ ਏ..."

ਰਿੱਛ ਦਾ ਨਾਂ ਸੁਣ ਕੇ ਬੱਚੇ ਹੋਰ ਖਿੜ ਖਿੜਾਏ।

ਭਾਈਆ—ਉਇ, ਇਸੇ ਕਰ ਕੇ ਹਿਣ ਹਿਣ ਲਾਈ ਜੇ, ਲਓ ਮੈਂ ਭੀ ਤੁਹਾਡੇ ਕੋਲ ਬਲਦੀ ਅੱਗ ਕੋਲ ਬਹਿ ਜਾਨਾਂ ਤੇ ਭੂਰੇ ਦੀ ਝੁੰਮ ਲਾਹ ਛਡਨਾਂ।

ਨਣੋਂ—ਜੀ ਝੁੰਮ ਕੀ ਹੁੰਦੀ ਏ ? ਬੁਕਲ ?

ਭਾਈਆ—ਬੁਕਲ ਹੀ ਸਮਝ ਲੈ ਪਰ ਮੂੰਹ ਤੋਂ ਕੰਬਲ ਹਟਾਇਆ ਤਾਂ ਝੁੰਮ ਲਹਿ ਗਈ ਪਰ ਬੁਕਲ ਤਾਂ ਸਾਰੀ ਈ ਹੁੰਦੀ ਏ ਮੂੰਹ ਤੋਂ ਬਿਨਾਂ।

ਭਾਈਏ ਨੇ ਛੋਦੀ ਦੇ ਬਲਦੇ ਭਾਂਬੜਾਂ ਕੋਲ ਬਹਿੰਦਿਆਂ ਕਿਹਾ,

"ਉਫ਼ ਮੁੰਡਿਓ ਖੁੰਡਿਓ! ਵੇਖਿਓ ਕਿਤੇ ਲੋਹੀ ਨੂੰ ਛੇੜ ਨਾ ਦਿਓ। ਬਲਦੇ ਕੱਖ ਨਾਲ ਚਿੰਬੜ ਜਾਏ ਜੇ, ਨਾਲ। ਓਹੋ ਬੜੀ ਠੰਢ ਏ, ਪੋਹ ਦਾ ਸਿਖਰ..."

ਟੋਨਾ—ਜੀ ਪੋਹ ? ਪੋਹ ਸੁਦੀ ਸਪਤਮੀ ਨੂੰ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਜਨਮ ਲਿਆ ਸੀ ਨਾ। ਬੜੀ ਠੰਢ ਵਿਚ ਜਨਮ ਲਿਆ, ਠੰਢ ਨਹੀਂ ਲੱਗੀ ਉਹਨਾਂ ਨੂੰ ?

ਰਾਣੋਂ—ਕਮਲਾ ਟੋਨਾ, ਗੁਰੂ ਜੀ ਨੂੰ ਇੰਜ ਕਹੀਦੇ, ਹੈ ਨਾ ਭਾਈਆ ਜੀ ?

ਭਾਈਆ—ਆਹੋ, ਆਹੋ। ਕੀ ਕਹੀਦੇ ਉਹਨਾਂ ਨੂੰ

ਮੌਜੀ—ਦਸਮੇਸ਼।

ਭਾਈਆ—ਵਾਹ ਮੌਜੀ, ਵਾਹ। ਗੱਲ ਨੂੰ ਕਿਵੇਂ ਮੋੜ ਘੇੜ ਦਿਤਾ ਈ। ਅਛਾ ਭਲਾ ਦਸਮੇਸ਼ ਦਾ ਮੈਨ੍ਹਾ ਕੀ ਏ ?

ਮੌਜੀ—ਤੁਸੀਂ ਦਸੋ।

ਭਾਈਆ—ਦਸਮੇਸ਼ ਦਾ ਅਰਥ ਹੈ, ਦਸਮੇਂ ਈਸ਼, ਦਸਵੇਂ ਇਸ਼ਟ, ਦਸਵੇਂ ਗੁਰੂ।

ਨੀਨਾ—ਅਛਾ ਅਬ ਦਸਮੇਸ਼ ਜੀ ਦੀ ਹੀ ਕੁਝ ਵਾਰਤਾਲਾਪ ਕਰੀਏ। ਕੋਈ ਦਸੇ ਖਾਂ।

ਗਿਆਨੀ—ਜੀ, ਦਸਵੇਂ ਗੁਰੂ ਜੀ ਬਿਹਾਰ ਦੇ ਸੂਬੇ ਵਿਚ ਸੰਨ ੧੬੬੬ ਨੂੰ ਜਨਮੇਂ ਸਨ, ਪਟਨੇ ਸ਼ਹਿਰ ਵਿਚ। ਉਦੋਂ ਉਹਨਾਂ ਦੇ ਪਿਤਾ ਗੁਰੂ ਤੇਗ਼ ਬਹਾਦਰ ਜੀ ਪੰਜਾਬੋਂ ਬਾਹਰ ਪ੍ਰਚਾਰ ਫੇਰੀ ਤੇ ਚੜ੍ਹੇ ਹੋਏ ਸਨ। ਉਹ ਬਿਹਾਰ ਵਿਚੋਂ ਹੋ ਕੇ ਆਸਾਮ ਵਲ ਗਏ ਤੇ ਪਰਵਾਰ ਨੂੰ ਪਟਨੇ ਛਡ ਗਏ ਸਨ। ਅਗੋਂ ਤੁਸੀਂ ਸੁਣਾਓ।

ਭਾਈਆ—ਅਛਾ। ਗੁਰੂ ਜੀ ਵਾਪਸ ਆਏ ਤਾਂ ਬੜੀ ਖ਼ੁਸ਼ੀ ਮਨਾਈ ਤੇ ਫਿਰ, ਦਿਲੀ ਵਲ ਨੂੰ ਚਲੇ ਗਏ। ਦਿਲੀਓਂ ਫਿਰ ਆਪ ਕੀਰਤਪੁਰ ਆਪਣੇ ਪਿਤਾ ਜੀ ਦੇ ਵਸਾਏ ਨਗਰ ਜਾ ਪਹੁੰਚੇ।

ਮਿੰਨਾ—ਜੀ ਉਨ੍ਹਾਂ ਦੇ ਪਿਤਾ ਕੌਣ ਸਨ ?

ਭਾਈਆ—ਉਹਨਾਂ ਦੇ ਪਿਤਾ ਛੇਵੇਂ ਪਾਤਸ਼ਾਹ, ਗੁਰੂ ਹਰਿਗੋਬਿੰਦ ਜੀ ਸਨ। ਗੁਰੂ ਹਰਿਗੋਬਿੰਦ ਜੀ ਨੇ ਜ਼ਾਲਮਾਂ ਨੂੰ ਸੋਧਣ ਲਈ ਤਲਵਾਰ ਪਕੜੀ ਸੀ ਨਾ। ਭਲਾ ਕਿਉਂ ?

ਮੋਜੀ—ਜੀ ਵੇਖੋ ਨਾ, ਗੁਰੂ ਅਰਜਨ ਦੇਵ ਜੀ, ਉਨ੍ਹਾਂ ਦੇ ਪਿਤਾ ਸਨ, ਉਨ੍ਹਾਂ ਨੂੰ ਲਹੌਰ ਬੁਲਾ ਕੇ ਮੁਗਲ ਬਾਦਸ਼ਾਹ ਨੇ ਬੜੇ ਦੁਖ ਤਸੀਹੇ ਦਿਵਾ ਕੇ ਸ਼ਹੀਦ ਕਰਾ ਦਿਤਾ ਸੀ। ਉਹਨਾਂ ਦੇ ਵਡੇ ਭਰਾ ਪ੍ਰਿਥੀ ਚੰਦ ਤੇ ਚੰਦੂ ਨੇ ਵੀ ਗੁਰੂ ਅਰਜਨ ਦੇਵ, ਸ਼ਾਂਤੀ ਦੇ ਪੁੰਜ ਗੁਰੂ ਜੀ ਨੂੰ ਬੜੇ ਦੁਖ ਦਿਤੇ ਸਨ। ਤਾਂ ਛੇਵੇਂ ਗੁਰੂ ਜੀ ਨੇ ਕਿਹਾ, ਪਿਆਰ ਨਾਲ ਦੁਸ਼ਟ ਲੋਕ ਨਹੀਂ ਸੌਰਦੇ, ਇਨ੍ਹਾਂ ਨੂੰ ਤਲਵਾਰ ਨਾਲ ਸੋਧੋ।

ਭਾਈਆ—ਸ਼ਾਬਾਸ਼ ਸ਼ਾਬਾਸ਼। ਗਲ ਏਹੋ ਈ ਐ। ਮਹਾਂ ਪੁਰਸ਼ਾਂ ਗੁਰੂਆਂ ਦੀ ਤਲਵਾਰ ਮਾਰਨ ਲਈ ਨਹੀਂ ਸੀ ਸੋਧਣ ਲਈ ਸੀ। ਉਨ੍ਹਾਂ ਦੀ ਤਲਵਾਰ ਨੇ ਭੁਤਰਿਆਂ ਹੋਇਆਂ ਨੂੰ ਸੋਧਿਆ। ਪਰ ਵੇਖੋ ਨਾਂ ਇਹੋ ਜਿਹੇ ਦੁਸ਼ਟਾਂ ਤੇ ਹਕੂਮਤ ਦੀ ਯਾਰੀ ਹੁੰਦੀ ਐ। ਸਤਿਗੁਰਾਂ ਦੁਸ਼ਟਾਂ ਨੂੰ ਸੋਧਿਆ ਜਿਹੜੇ ਜਨਤਾ ਨੂੰ ਦੁਖੀ ਕਰਦੇ ਸਨ ਤੇ ਉਹਨਾਂ ਨੂੰ ਘੁਰਨਿਆਂ ਵਿਚ ਵਾੜ ਦਿਤਾ ਤਾਂ ਉਨ੍ਹਾਂ ਦੀ ਸਗੋਂ ਉਸ ਵੇਲੇ ਦੇ ਹਾਕਮਾਂ ਨੇ ਮਦਦ ਕੀਤੀ। ਆਪ ਨੇ ਉਨ੍ਹਾਂ ਨੂੰ ਭੀ ਸੋਧ ਦਿਤਾ। ਤਾਂ ਸਾਰੀ ਸ਼ਾਹੀ ਫੌਜ ਚੜ੍ਹ ਪਈ। ਗੁਰੂ ਜੀ ਫ਼ਕੀਰ ਲੋਕ ਸਨ, ਸਿਖਾਂ ਨੂੰ ਜ਼ੁਲਮ ਦੇ ਟਾਕਰੇ ਤਿਆਰ ਕਰ ਰਹੇ ਸਨ। ਸੋ ਤਿਆਰੀ ਪੂਰੀ ਕਰਾਣ ਲਈ ਆਪ ਅੰਮ੍ਰਿਤਸਰ ਛਡ ਕੇ ਦੁਆਬੇ ਵਿਚ ਆ ਠਹਿਰੇ, ਸ਼ਾਹੀ ਫ਼ੌਜਾਂ ਮਗਰ ਪੈ ਗਈਆਂ ਤਾਂ ਆਪ ਮਾਲਵੇ ਵਿਚ ਆ ਟਿਕੇ, ਦੁਸ਼ਮਣਾਂ ਨੂੰ ਓਥੇ ਵੀ ਸਿਖਾਂ ਦੀ ਮਦਦ ਨਾਲ ਭਾਂਜ ਦਿਤੀ, ਪਰ ਸ਼ਾਹੀ ਫੌਜਾਂ ਨੂੰ ਬੇਓੜਕੀ ਮਦਦ ਪੁਜ ਜਾਂਦੀ ਹੈ। ਸੋ ਆਪ ਮਾਲਵੇ ਵਿਚੋਂ ਨਿਕਲ ਕੇ ਪਹਾੜੀ ਰਾਜਿਆਂ ਦੇ ਇਲਾਕੇ ਕੀਰਤਪੁਰ ਵਿਚ ਆ ਰਹੇ। ਇਹ ਰਾਜੇ ਭੀ ਜਹਾਂਗੀਰ ਦੀ ਕੈਦ ਵਿਚ ਗੁਰੂ ਜੀ ਨਾਲ ਗਵਾਲੀਅਰ ਰਹੇ ਸਨ ਤੇ ਆਪ ਦੇ ਚੋਗੇ ਦੀਆਂ ਕਲੀਆਂ ਪਕੜ ਕੇ ਗਵਾਲੀਅਰ ਕਿਲ੍ਹੇ ਵਿਚੋਂ ਨਿਕਲ ਕੇ ਆਜ਼ਾਦ ਹੋਏ ਸਨ। ਸੋ ਏਹਨਾਂ ਗੁਰੂ ਜੀ ਦਾ ਸੁਆਗਤ ਕੀਤਾ ਤੇ ਗੁਰੂ ਜੀ ਏਧਰ ਹੀ ਵਸ ਪਏ।

ਉਪਰੰਤ ਸਤਵੇਂ ਪਾਤਸ਼ਾਹ, ਗੁਰੂ ਹਰਿਰਾਏ ਜੀ ਤੇ ਅਠਵੇਂ ਪਾਤਸ਼ਾਹ ਗੁਰੂ ਹਰਿਕ੍ਰਿਸ਼ਨ ਜੀ ਭੀ ਕੀਰਤਪੁਰ ਰਹੇ। ਨੌਵੇਂ ਪਾਤਸ਼ਾਹ ਬਾਬੇ ਬਕਾਲੇ, ਅੰਮ੍ਰਿਤਸਰ ਦੇ ਜ਼ਿਲੇ ਵਿਚ ਰਹਿੰਦੇ ਸਨ। ਜਦ ਉਹਨਾਂ ਗੁਰਿਆਈ ਸੰਭਾਲੀ ਤਾਂ ਆਪ ਭੀ ਕੀਰਤਪੁਰ ਆ ਰਹੇ। ਆਪਣੇ ਪਿਤਾ ਵਾਂਗ ਆਪ ਬੜੇ ਬਲਵਾਨ ਸਨ ਤੇ ਪਿਤਾ ਜੀ ਦੀਆਂ ਫ਼ੌਜਾਂ ਵਿਚ ਰਲ ਕੇ ਦੁਸ਼ਟਾਂ ਨਾਲ ਲੜਦੇ ਭੀ ਰਹੇ ਸਨ। ਆਪ ਦਾ ਨਾਉਂ ਤਾਂ ਤਿਆਗ ਮੱਲ ਸੀ ਪਰ ਆਪ ਦਾ ਨਾਮ ਪਿਤਾ ਜੀ ਨੇ 'ਤੇਗ਼ ਬਹਾਦਰ' ਪਾ ਦਿਤਾ। ਤੇ ਆਪ ਦਾ ਫਿਰ ਨਾਮ ਹੀ ਤੇਗ਼ ਬਹਾਦਰ ਪੈ ਗਿਆ।

ਚੰਨੀ—ਜੀ 'ਤੇਗ਼ ਬਹਾਦਰ' ਦਾ ਅਰਥ ਕੀ ਹੁੰਦਾ ਏ ?

ਭਾਈਆ—ਤੇਗ ਦਾ ਅਰਥ ਤਲਵਾਰ ਤੇ ਬਹਾਦਰ ਦਾ ਅਰਥ ਸੂਰਬੀਰ। ਜਿਹੜਾ ਤਲਵਾਰ ਬੜੀ ਬਹਾਦਰੀ ਨਾਲ ਵਾਹੇ ਤੇ ਨਿਧੜਕ ਹੋ ਕੇ ਦੁਸ਼ਮਨਾਂ ਨਾਲ ਜਾ ਲੜੇ ਉਹ 'ਤੇਗ ਬਹਾਦਰ' ਹੋਇਆ।

ਮੋਜੀ—ਅਛਾ ਜੀ, ਫਿਰ-

ਭਾਈਆ—ਫਿਰ ਜੀ, ਗੁਰੂ ਤੇਗ਼ ਬਹਾਦਰ ਜੀ ਜਦ ਗੁਰੂ ਬਣੇ ਤਾਂ ਉਨ੍ਹਾਂ ਸਿਰੇ ਛੱਪ ਤਿਆਗ ਦਾ ਜੀਵਨ ਛਡ ਦਿਤਾ ਤੇ ਪਿਤਾ ਜੀ ਵਾਲਾ ਪ੍ਰੋਗਰਾਮ ਫੜ ਲਿਆ, ਦੁਸ਼ਟਾਂ ਨੂੰ ਸੋਧਣ ਵਾਲਾ। ਇਲਾਕੇ ਦੇ ਲੜਾਕੇ ਆਪ ਦੇ ਆ ਸਿਖ ਬਣੇ ਤੇ ਉਨ੍ਹਾਂ ਨੂੰ ਜੋੜ ਕੇ ਆਪ ਇਲਾਕੇ ਦੇ ਧੜਵੇਲਾਂ ਨੂੰ ਤੇ ਮੁਤੱਸਬੀ ਮੁਸਲਮਾਨ ਜਗੀਰਦਾਰਾਂ ਤੇ ਰਜਵਾੜਿਆਂ ਨੂੰ ਸੋਧਣ ਲਗੇ ਜੋ ਹਿੰਦੂ ਜਨਤਾ ਤੇ ਜ਼ੁਲਮ ਕਰਦੇ ਸਨ। ਔਰੰਗਜ਼ੇਬ ਨੂੰ ਖਬਰ ਹੋਈ ਕਿ ਗੁਰੂ ਨਾਨਕ ਦੇਵ ਜੀ ਦਾ ਗਦੀਦਾਰ ਸ਼ਸਤ੍ਰਬੱਧ ਆਦਮੀ ਰਖਦਾ ਤੇ ਮੁਸਲਮਾਨ ਰਈਸਾਂ, ਜਗੀਰਦਾਰਾਂ, ਤੇ ਮੁਲਾਣਿਆਂ ਨਾਲ ਲੜਦਾ ਹੈ। ਉਸ ਨੇ ਰਾਜਾ ਰਾਮ ਸਿੰਘ, ਜੋ ਗੁਰੂ ਜੀ ਦਾ ਸ਼ਰਧਾਲੂ ਸਿਖ ਸੀ, ਨੂੰ ਭੇਜ ਕੇ ਆਪ ਨੂੰ ਦਿੱਲੀ ਮੰਗਵਾਇਆ ਤੇ ਉਥੇ ਆਪ ਤੇ ਨਜ਼ਰਬੰਦੀ ਵਰਗੀਆਂ ਰੋਕਾਂ ਲਾ ਦਿਤੀਆਂ। ਰਾਜਾ ਰਾਮ ਸਿੰਘ ਨੇ ਕੁਝ ਰੋਸ ਕੀਤਾ ਤਾਂ ਬਾਦਸ਼ਾਹ ਉਸ ਤੇ ਭੀ ਨਾਰਾਜ਼ ਹੋ ਗਿਆ।

ਥੋੜੇ ਚਿਰ ਪਿਛੋਂ ਆਸਾਮ ਦੇ ਹਿੰਦੂ ਰਾਜੇ ਦੀ ਬਗ਼ਾਵਤ ਦੀ ਖ਼ਬਰ ਪਹੁੰਚੀ। ਉਸ ਨੂੰ ਸੋਧਣ ਲਈ ਔਰੰਗਜ਼ੇਬ ਨੇ ਰਾਜਾ ਰਾਮ ਸਿੰਘ ਨੂੰ ਚੁਣਿਆ। ਉਹ ਇਸ ਔਖੀ ਮੁਹਿੰਮ ਤੇ ਚਾੜ੍ਹ ਕੇ ਰਾਜੇ ਤੇ ਨਰਾਜ਼ਗੀ ਪ੍ਰਗਟ ਕਰ ਰਿਹਾ ਸੀ। ਰਾਜੇ ਨੇ ਗੁਰੂ ਜੀ ਨੂੰ ਨਾਲ

ਲਿਜਾਣ ਦੀ ਆਗਿਆ ਮੰਗੀ ਤਾਂ ਬਾਦਸ਼ਾਹ ਨੇ ਖੁਸ਼ੀ ਨਾਲ ਦੇ ਦਿਤੀ ਤਾਂ ਜੋ ਦੋਵੇਂ ਇਸ ਮੁਹਿੰਮ ਦੀ ਭੇਟਾ ਹੋ ਜਾਣ। ਇਉਂ ਗੁਰੂ ਤੇਗ ਬਹਾਦਰ ਜੀ ਪੂਰਬ ਦੀ ਯਾਤਰਾ ਤੇ ਰਾਜੇ ਨਾਲ ਚੜ੍ਹੇ। ਗੁਰੂ ਜੀ ਨੇ ਪਰਵਾਰ ਨੂੰ ਪਟਨੇ ਛਡ ਦਿਤਾ ਤੇ ਰਾਜੇ ਸਮੇਤ ਆਸਾਮ ਪੁਜੇ। ਮਾਮੂਲੀ ਫ਼ੌਜੀ ਝੜਪਾਂ ਹੋਈਆਂ ਤਾਂ ਗੁਰੂ ਜੀ ਨੇ ਵਿਚ ਪੈ ਕੇ ਸੁਲ੍ਹਾ ਕਰਵਾ ਦਿਤੀ। ਇਉਂ ਆਸਾਮ ਦੀ ਮੁਹਿੰਮ ਸਰ ਹੋਈ। ਇਸ ਖੁਸ਼ੀ ਵਿਚ ਧੁਬੜੀ ਮਕਾਮ ਤੇ ਦੋਹਾਂ ਫ਼ੌਜਾਂ ਦੇ ਜੁਆਨਾਂ ਲਈ ਗੁਰੂ ਜੀ ਲਈ ਇਕ ਉਚਾ ਥੜਾ ਯਾਦਗਾਰ ਵਜੋਂ ਬਣਾ ਦਿਤਾ ਤੇ ਆਪਣੀਆਂ ਢਾਲਾਂ ਵਿਚ ਮਿਟੀ ਢੋਈ। ਉਹ ਯਾਦਗਾਰ ਅਜੇ ਵੀ ਮੌਜੂਦ ਹੈ। ਏਹਨਾਂ ਦਿਨਾਂ ਵਿਚ ਹੀ ਗੁਰੂ ਜੀ ਨੂੰ ਸਾਹਿਬਜ਼ਾਦੇ (ਗੁਰੂ ਗੋਬਿੰਦ ਸਿੰਘ ਜੀ) ਦੇ ਜਨਮਣ ਦੀ ਖਬਰ ਪੁਜੀ।

ਗੁਰੂ ਜੀ ਤੇ ਰਾਜਾ ਵਾਪਸ ਮੁੜੇ। ਪਟਨੇ ਵਿਚ ਥੋੜਾ ਚਿਰ ਅਟਕੇ। ਉਪਰੰਤ ਰਾਜੇ ਨਾਲ ਹੀ ਦਿੱਲੀ ਚਲੇ ਗਏ ਤੇ ਪ੍ਰਵਾਰ ਤੇ ਬਾਲ ਦਸ਼ਮੇਸ਼ ਜੀ ਪਟਨੇ ਹੀ ਰਹੇ। ਦਿਲੀ ਪਹੁੰਚ ਕੇ ਆਸਾਮ ਦੀ ਮੁਹਿੰਮ ਸ਼ਾਂਤਮਈ ਤਰੀਕੇ ਨਾਲ ਬਿਨਾਂ ਖੂਨ ਖਰਾਬੇ ਸਰ ਕਰਵਾਣ ਦੀ ਗੱਲ ਰਾਜੇ ਨੇ ਗੁਰੂ ਜੀ ਨੂੰ ਦਿਤੀ। ਬਾਦਸ਼ਾਹ ਦਾ ਕੋਪ ਉਤਰ ਗਿਆ ਤੇ ਗੁਰੂ ਜੀ ਨੂੰ ਕੀਰਤਪੁਰ ਜਾਣ ਦੀ ਖੁਲ੍ਹ ਮਿਲ ਗਈ। ਗੁਰੂ ਜੀ ਕੀਰਤਪੁਰ ਤੋਂ ਵੀ ਅਗੇ ਪਹਾੜਾਂ ਵਿਚ ਚਲੇ ਗਏ ਤੇ ਕਹਿਲੂਰ ਦੇ ਰਾਜੇ ਭੀਮ ਚੰਦ ਤੋਂ ਇਕ ਪਿੰਡ ਦੀ ਜ਼ਮੀਨ ਖਰੀਦ ਕੇ ਮਾਖੋਵਾਲ ਨਗਰ ਵਸਾਇਆ ਜਿਸ ਦਾ ਨਾਮ ਪਿਛੋਂ 'ਅਨੰਦਪੁਰ' ਪਿਆ।

ਇਥੋਂ ਗੁਰੂ ਜੀ ਨੇ ਫਿਰ ਮਜ਼੍ਹਬੀ ਤੇ ਰਾਜਨੀਤਕ ਜ਼ੁਲਮ ਨਾਲ ਲੜਨ ਦੀ ਤਿਆਰੀ ਆਰੰਭੀ। ਕਈ ਸਾਲ ਲੰਘ ਗਏ।

ਉਧਰ ਪਟਨੇ ਵਿਚ ਸ਼ਾਹਿਬਜ਼ਾਦਾ ਗੋਬਿੰਦ ਰਾਏ ਪਲਦੇ ਰਹੇ। ਬਚਪਨ ਵਿਚ ਹੀ ਉਨ੍ਹਾਂ ਦੀ ਹੋਣਹਾਰਤਾ ਚਮਕ ਪਈ। ਤਲਵਾਰ ਚਲਾਣੀ ਤੀਰ ਨਿਸ਼ਾਨੇ ਤੇ ਮਾਰਨੇ, ਘੋੜ ਸਵਾਰੀ, ਤੇ ਬੱਚਿਆਂ ਦੀ ਫ਼ੌਜਾਂ ਬਣਾ ਕੇ ਲੜਾਈ ਕਰਾਣੀ ਇਨ੍ਹਾਂ ਫ਼ਨਾਂ ਦੀ ਮੁਢੋਂ ਹੀ ਆਪ ਅੰਦਰ ਰੁਚੀ ਜਾਗੀ। ਨਿਡਰਤਾ, ਸਚਾਈ, ਦਲੇਰੀ ਦੇ ਗੁਣ ਨਿਕਿਆਂ ਹੁੰਦਿਆਂ ਤੋਂ ਝਲਕਾਰੇ ਮਾਰਨ ਲਗੇ। ਆਪ ਆਲੇ ਦੁਆਲੇ ਦੇ ਨਿਕੇ ਵੱਡਿਆਂ ਦੇ ਅੱਖਾਂ ਦੇ ਤਾਰੇ ਬਣ ਗਏ। ਇਉਂ ਪਿਤਾ ਜੀ ਤੋਂ ਦੂਰ ਆਪ ਉਗਦੇ ਸੂਰਜ ਵਾਂਗ ਰਿਸ਼ਮਾਂ ਛਡਦੇ ਰਹੇ।

ਇਉਂ ਕਈ ਸਾਲ ਬੀਤ ਗਏ ਤਾਂ ਪਿਤਾ ਜੀ ਨੇ ਪ੍ਰਵਾਰ ਨੂੰ ਮਾਖੋਵਾਲ ਬੁਲਾ ਭੇਜਿਆ ਤੇ ਬਾਲ ਦਸਮੇਸ਼, ਮਾਤਾ ਜੀ ਤੇ ਹੋਰ ਸੇਵਾਦਾਰਾਂ ਤੇ ਦਾਸੀਆਂ ਸਮੇਤ ਮਾਖੋਵਾਲ ਆ ਪਹੁੰਚੇ। ਹੁਣ ਇਥੇ ਪਿਤਾ ਜੀ ਦੀ ਦੇਖ ਰੇਖ ਵਿਚ ਆਪ ਪਰਵਰਿਸ਼ ਪਾਣ ਪਾਣ ਲਗੇ।

ਤਾਰੀ—ਤੇ ਭਾਈਆ ਜੀ, ਇੰਨੇ ਸਾਲ ਬਾਲ ਦਸ਼ਮੇਸ਼ ਜੀ ਪਿਤਾ ਜੀ ਤੋਂ ਦੂਰ ਹੀ ਰਹੇ।

ਭਾਈਆ—ਹਾਂ। ਗੁਰੂ ਤੇਗ ਬਹਾਦਰ ਜੀ ਆਪਣੇ ਨਵੇਂ ਪ੍ਰੋਗਰਾਮ ਦੀ ਤਿਆਰੀ ਵਿਚ ਸਨ। ਉਹ ਕੁਝ ਹੋ ਗਈ, ਤਾਂ ਉਨ੍ਹਾਂ ਆਪਣੇ ਹੋਣਹਾਰ ਸਪੁਤਰ ਨੂੰ ਆਪਣੇ ਪਾਸ ਮੰਗਾ ਲਿਆ। ਇਥੇ ਵਿਦਿਆ ਤੇ ਸ਼ਸਤਰ-ਅਭਿਆਸ ਵਿਚ ਹੋਰ ਸਿਖਿਆ ਦਿਵਾਈ। ਦੋ ਤਿੰਨ ਸਾਲਾਂ ਵਿਚ ਬਾਲ-ਗੁਰੂ ਜੀ ਹੋਰ ਤਰੱਕੀ ਕਰ ਗਏ। ਗੁਰੂ ਤੇਗ ਬਹਾਦਰ ਜੀ ਨੇ ਦੁਸ਼ਟਾਂ ਨੂੰ ਸੋਧਣ ਦਾ ਕੰਮ ਫਿਰ ਸ਼ੁਰੂ ਕਰ ਦਿਤਾ ਸੀ। ਆਪ ਤੋਂ ਇਕ ਮੁਸਲਮਾਨ ਪੀਰ, ਹਾਫ਼ਿਜ਼ ਆਦਮ ਬੜਾ ਪ੍ਰਭਾਵਿਤ ਹੋਇਆ ਤੇ ਉਹ ਭੀ ਆਪ ਦੀਆਂ ਮੁਹਿੰਮਾਂ ਵਿਚ ਆਪਣੇ ਚਲਿਆਂ ਨਾਲ ਸ਼ਾਮਿਲ ਹੁੰਦਾ। ਏਹਨਾਂ ਦਿਨਾਂ ਵਿਚ ਉਤਰੀ ਹਿੰਦ ਵਿਚ ਤੇ ਖਾਸ ਕਰ ਕੇ ਕਸ਼ਮੀਰ ਦੀ ਵਾਦੀ ਵਿਚ ਮੁਸਲਮਾਨ ਹਾਕਮ ਹਿੰਦੂ ਪਰਜਾ ਨਾਲ ਬੜਾ ਤਸਬ ਰਖਦੇ ਸਨ ਤੇ ਉਨ੍ਹਾਂ ਨੂੰ ਮੁਸਲਮਾਨ ਬਨਾਣ ਲਈ ਬੜਾ ਜ਼ੁਲਮ ਕਰਦੇ ਸਨ। ਗੁਰੂ ਜੀ ਇਸ ਵਿਰੁਧ ਲਗਦੀ ਵਾਹ ਨਿਰਭੈਤਾ ਸਹਿਤ ਹਥਿਆਰਾਂ ਨਾਲ ਟੱਕਰ ਲੈਂਦੇ ਸਨ। ਹਿੰਦੂ ਪਰਜਾ ਵਿਚ ਗੁਰੂ ਨਾਨਕ ਦੀ ਗੱਦੀ ਦਾ ਅਗੇ ਹੀ ਬੜਾ ਆਸਰਾ ਸੀ, ਤੇ ਸਤਿਕਾਰ ਸੀ। ਜ਼ੁਲਮ ਨਾਲ ਟਕਰ ਲੈਣ ਤੇ ਹਥਿਆਰਬੰਦ ਟੱਕਰ ਲੈਣ ਨਾਲ ਆਪ ਇਲਾਕੇ ਦੇ ਹੀਰੋ ਬਣ ਗਏ। ਆਪ ਦੀ ਆਭਾ ਦੂਰ ਦੂਰ ਤਕ ਫੈਲ ਗਈ। ਇਸ ਦੌਰ ਵਿਚ ਬਾਲ ਦਸਮੇਸ਼ ਪਿਤਾ ਜੀ ਨੂੰ ਮੁਹਿੰਮਾਂ ਤੇ ਚੜ੍ਹਦਾ ਵੇਖਦੇ, ਪਿਤਾ ਗੁਰੂ ਤੇਗ ਬਹਾਦਰ ਦੀਆਂ ਬਹਾਦਰੀਆਂ ਵੇਖਦੇ, ਦਲੇਰੀ ਤੇ ਨਿਰਭੈਤਾ ਦੀਆਂ ਗੱਲਾਂ ਸੁਣਦੇ ਤਾਂ ਆਪ ਦਾ ਖੂਨ ਭੀ ਜੋਸ਼ ਖਾਂਦਾ। ਆਪ ਭੀ ਨਾਲ ਸ਼ਾਮਲ ਹੋਣ ਲਈ ਤਾਂਘਦੇ ਤੇ ਨਾਲ ਚਲਣ ਲਈ ਕਹਿੰਦੇ। ਪਿਤਾ ਜੀ ਕਹਿੰਦੇ "ਬੇਟਾ ਜ਼ਰਾ ਠਹਿਰ, ਤੇਰਾ ਸਮਾਂ ਭੀ ਆਣ ਵਾਲਾ ਏ"।

ਜ਼ਾਲਮਾਂ ਦਾ ਜ਼ੁਲਮ ਵਧਦਾ ਗਿਆ ਤੇ ਗੁਰੂ ਤੇਗ ਬਹਾਦਰ ਜੀ ਵੀ ਹਾਜ਼ਿਰ ਆਦਮ ਨਾਲ ਰੱਲ ਕੇ ਆਪਣੀ ਵਾਹਰ ਵਧਾਈ ਗਏ।

ਕੰਤੀ—ਭ ਈਆ ਜੀ ਵਾਹਰ ਕੀ ਹੁੰਦੀ ਏ ?

ਭਾਈਏ ਨੇ ਮੌਜੀ ਵਲ ਵੇਖਿਆ, ਤਾਂ ਉਹ ਬੋਲਿਆ "ਵਾਹਰ ਹੁੰਦੀ ਏ ਜੱਥਾ, ਜਿਹੜਾ ਵਾਹ ਵਾਹ ਕਰੇ।"

ਇਹ ਸੁਣ ਕੇ ਬੱਚੇ ਖਿੜ ਖਿੜਾ ਕੇ ਹੱਸ ਪਏ।

ਭਾਈਆ ਅੱਗ ਦੇ ਸੇਕ ਤੋਂ ਰੱਜ ਕੇ ਜ਼ਰਾ ਪਾਸੇ ਹੋ ਗਿਆ ਤੇ ਸਿਰ ਖੁਰਕਣ ਲਗਾ। ਬੱਚੇ ਇਸ ਐਕਟਿੰਗ ਨੂੰ ਵੇਖ ਕੇ ਹੋਰ ਭੀ ਹੱਸੇ ਤਾਂ ਚੰਨੋ ਨੇ ਪੁਛਿਆ, "ਭਾਈਆ ਜੀ! ਸਿਰ ਨੂੰ ਕਿਉਂ ਖੁਰਕ ਜਾਂਦੇ ਓ ?"

ਭਾਈਆ—"ਸਿਰ ਖੁਰਕਣਾ" ਇਕ ਮੁਹਾਵਰਾ ਏ ਪਤਾ, ਇਸ ਦਾ ਕੀ ਮਤਲਬ ਹੁੰਦਾ ਏ ?"

ਰਾਣੋ—ਸਿਰ ਖੁਰਕਣ ਦਾ ਕਾਰਣ ਹੁੰਦਾ ਏ ਜੂਆਂ ਪੈਣੀਆਂ।

ਬੱਚੇ ਇਕ ਵਾਰ ਫਿਰ ਹੋਂ ਹੋਂ ਕਰ ਕੇ ਹਸ ਪਏ ਤਾਂ ਗਿਆਨੀ ਕਹਿਣ ਲਗਾ, "ਵਾਹ ਤੂੰ ਤਾਂ ਕਾਰਣ ਹੀ ਲਭਣ ਲਗ ਪਈ ਏਂ। ਸਿਰ ਖੁਰਕਣ ਦਾ ਕਾਰਣ ਤਾਂ ਸਿਕਰੀ ਵੀ ਹੋ ਸਕਦਾ ਹੈ।"

ਰਾਣੋ—ਆਹੋ ਆਹੋ, ਮੇਰੇ ਸਿਰ ਵਿਚ ਵੀ ਤਾਂ ਬੜੀ ਸਿਕਰੀ ਏ। ਇਸ ਦਾ ਕੀ ਇਲਾਜ ਕਰੀਏ ?

ਮੌਜੀ—ਆਮਲੇ ਰਗੜ ਕੇ ਉਸ ਨਾਲ ਸਿਰ ਧੋਵੋ, ਜਾਂ ਫਿਰ ਸ਼ੈਮਪੂ ਵਰਤਦੀ ਹੁੰਦੀ ਏ ਮੇਰੀ ਭਰਜਾਈ।

ਗਿਆਨੀ—ਕਿਹੜਾ ਸ਼ੈਮਪੂ ?

ਮੌਜੀ—ਕਲਿਨਿਕ ਸ਼ੈਮਪੂ ਤੇ ਬਿਟਾਵੈਲੋਨ।

ਰਾਣੋ—ਆਹੋ, ਪਰ ਮੇਰੀ ਭਾਬੀ ਤਾਂ ਬੋਰੈਕਸ ਚੂਰਾ ਪਾਣੀ ਵਿਚ ਪਾ ਕੇ ਸਿਰ ਧੋਂਦੀ ਏ ਤੇ ਸਾਰੀ ਸਿਕਰੀ ਖੁਰ ਕੇ ਨਿਕਲ ਜਾਂਦੀ ਏ। ਪਰ ਫਿਰ ਪੈ ਜਾਂਦੀ ਏ। ਖਸਮਾਖਾਣੀ ਸਿਕਰੀ ਨੇ ਤਾਂ ਵਾਲ ਹੀ ਅੱਧੇ ਕਰ ਦਿਤੇ ਨੇ ਮੇਰੀ ਭਾਬੀ ਦੇ। ਭਾਈਆ ਜੀ ਕੋਈ ਦੇਸੀ ਇਲਾਜ ਵੀ ਏ ?

ਭਾਈਆ—ਭਾਈ ਸਾਡੇ ਵੇਲੇ ਤਾਂ ਦਹੀਂ ਲਸੀ ਨਾਲ ਸਿਰ ਧੋਂਦੇ ਸਨ ਤੇ ਫਿਰ ਸਿਰ ਤੇ ਮਖਣ ਘਿਉ ਲਾਉਂਦੇ ਸਨ। ਬਹੁਤਾ ਹੋਇਆ ਤਾਂ ਕਦੇ ਔਲਿਆਂ ਨਾਲ ਧੋ ਲਿਆ। ਜਾਂ ਥੋੜੀਆਂ ਕੁ ਲਾਲ ਮਿਰਚਾਂ ਜਾਂ ਕੁਟੀ ਹੋਈ ਰਾਈ ਨਾਲ ਧੋ ਲਿਆ, ਤਾਂ ਕੇਸ ਝੜਦੇ ਵੀ ਘਟ ਸਨ ਤੇ ਸਿਕਰੀ ਵੀ ਨਹੀਂ ਸੀ ਪੈਂਦੀ। ਅਜ ਕਲ ਤਰ੍ਹਾਂ ਤਰ੍ਹਾਂ ਦੇ ਸਾਬਣ ਤੇ ਸ਼ੈਮਪੂ ਤੇ......

ਸੁਰੇਂਦਰ—ਭਾਈਆ ਜੀ ਪੁਰਾਣੇ ਵੇਲਿਆਂ ਦੀਆਂ ਗੱਲਾਂ ਨਿਭ ਗਈਆਂ। ਅਜਕਲ ਲੱਸੀ ਦਹੀ ਵਿਚੋਂ ਤਾਂ ਬੋ ਈ ਬੜੀ ਆਉਂਦੀ ਏ ਤੇ ਉਤੋਂ ਲਾ ਲਿਆ ਮਖਣ! ਸਾਡੇ ਦਾਦਾ ਜੀ ਏਵੇਂ ਕਰਦੇ ਨੇ ਤੇ ਭਾਵੇਂ ਵਾਲ ਤਾਂ ਉਨ੍ਹਾਂ ਦੇ ਸਿਰ ਦੇ ਝੜੇ ਨਹੀਂ ਨੇ ਪਰ ਜਦੋਂ ਪਗ ਲਾਹੁੰਦੇ ਨੇ ਤਾਂ, ਤਾਂ ਦੂਰ ਭੱਜ ਜਾਈਦੇ।

ਕੁਲਵੰਤ-ਪੁਰਾਣੇ ਇਲਾਜ ਈ ਚੰਗੇ ਸਨ, ਬੋ ਭਾਵੇਂ ਆਵੇ, ਪਰ ਵਾਲ ਤਾਂ ਨਹੀਂ ਸਨ ਡਿਗਦੇ, ਸਿਕਰੀ ਤਾਂ ਨਹੀਂ ਸੀ ਪੈਂਦੀ।

ਸ਼ੀਲੀ-ਅਜ ਕਲ ਤਾਂ ਕੁਦਰਤੀ ਇਲਾਜ ਤੇ ਨੇਚਰ ਕਿਉਰ ਦਾ ਜ਼ੋਰ ਪੈਂਦਾ ਜਾਂਦਾ ਏ ਸਗੋਂ।

ਨੈਨੋਂ-ਤੇ ਹੋਮਯੋਪੈਥੀ। ਉਸ ਦਾ ਵੀ ਤਾਂ ਬੜਾ ਫੈਦਾ ਹੁੰਦਾ ਏ,

ਰਾਮੂ-ਜੀ ਫਾਇਦੇ ਦਾ ਕੀ ਕਹਿੰਦੇ ਹੋ, ਦਵਾਈ ਦਾ ਨੁਕਸਾਨ ਨਾ ਹੋਵੇ ਤਾਂ ਫੈਦਾ ਈ ਫੈਦਾ। ਟੀਕਿਆਂ ਦਾ ਤਾਂ ਨੁਕਸਾਨ ਈ ਨੁਕਸਾਨ......

ਗਲਾਂ ਦੀ ਰੌਂ ਵੇਖ ਕੇ ਭਾਈਆ ਠਹਾਕਾ ਮਾਰ ਕੇ ਹਸਿਆ ਤੇ ਹਸੀ ਈ ਗਿਆ। ਬੱਚੇ ਭਾਈਏ ਨੂੰ ਵੇਖ ਕੇ ਪਹਿਲੇ ਤਾਂ ਹੈਰਾਨ ਹੋਏ, ਪਰ ਫਿਰ ਹਾਸੇ ਵਿਚ ਸ਼ਾਮਲ ਹੋ ਗਏ। ਜਦ ਸਾਰੇ ਹੱਸ ਹੱਸ ਕੇ ਥਕ ਗਏ ਤਾਂ ਰਾਣੋ ਪੁਛਣ ਲਗੀ, "ਭਾਈਆ ਜੀ, ਤੁਸੀਂ ਹੱਸੇ ਕਿਉਂ ਸੀ ?"

ਭਾਈਆ-ਮੈਂ ਵੇਖਦਾ ਸਾਂ ਕਿ ਬੱਚੇ ਕਿਵੇਂ ਇਕ ਗੱਲ ਵਿਚੋਂ ਦੂਜੀ ਗੱਲ ਕੱਢ ਕੇ ਗੱਲ ਬਾਤ ਦਾ ਰੁਖ ਈ ਬਦਲ ਦੇਂਦੇ ਹਨ।

ਬਾਬਾ-ਤੇ ਹੋਰ ਕੀ ? ਭਾਈਆ ਜੀ ਗੱਲਾਂ ਵਿਚੋਂ ਹੋਰ ਗਲ ਨਾ ਨਿਕਲੇ ਤਾਂ ਸੁਆਦ ਕੀ ਹੋਇਆ। ਮੈਂ ਵੀ ਸੁਣਾਵਾਂ ਤੁਹਾਨੂੰ ਇਕ ਹੋਰ ਟੋਟਕਾ ਗੱਲਾਂ ਵਿਚੋਂ ਗੱਲ ਨਿਕਲਣ ਦਾ।

ਸਾਰੇ-ਸੁਣਾ ਸੁਣਾ-

ਸ਼ਾਮਾਂ-ਇਕ ਜੱਟ ਪਿਆ ਹੱਲ ਵਾਹੁੰਦਾ ਸੀ ਪਰ ਬੈਲਦ ਉਸ ਤੋਂ ਠੀਕ ਨਾ ਵਗਾਏ ਜਾਣ। ਸਿਆੜ ਸਿੱਧੇ ਨਾ ਪੈਣ......

ਮਿੰਨੀ-ਸਿਆੜ ਕੀ ਹੁੰਦੇ ?

ਸ਼ਾਮਾਂ-ਵਾਹ ਤੁਸਾਂ ਸ਼ਹਿਰੀਆਂ ਨੂੰ ਸਿਆੜ ਦਾ ਵੀ ਨਹੀਂ ਪਤਾ। ਹੱਲ ਦੇ ਇਕ ਸਿਰੇ ਤੇ ਪੰਜਾਲੀ ਹੁੰਦੀ ਏ ਜਿਹੜੀ ਬਲਦਾਂ ਦੇ ਕੰਨਾਂ ਤੇ ਪਈ ਹੁੰਦੀ ਏ ਤੇ ਦੂਜੇ ਸਿਰੇ ਫਾਲਾ ਹੁੰਦਾ ਏ ਲੋਹੇ ਦਾ। ਜਿਹੜਾ ਜ਼ਮੀਨ ਵਿਚ ਦੱਬ ਕੇ ਰਖੀਦਾ ਏ ਆਪਣਾ ਭਾਰ ਪਾ ਕੇ। ਜਿਉਂ ਜਿਉਂ ਬੌਲਦ ਚਲਦੇ ਨੇ ਮਗਰ ਮਗਰ ਫਾਲਾ ਜ਼ਮੀਨ ਵਿਚ ਇਕ ਡੂੰਘੀ ਲਕੀਰ ਪਾ ਕੇ ਭੁਇੰ ਪੁਟੀ ਆਉਂਦਾ ਏ। ਬੌਲਦ ਚਲਾ ਕੇ ਇਕ ਲਕੀਰ ਦੇ ਨਾਲ ਨਾਲ ਦੂਜੀ ਲਕੀਰ ਲਿਆਵੀਦੀ ਏ ਤਾਂ ਜ਼ਮੀਨ ਸਾਰੀ ਪੁਟੀ ਜਾਂਦੀ ਤੇ ਪੋਲੀ ਹੋ ਜਾਂਦੀ ਏ। ਜੇ ਸਿਆੜ ਸਿਧੇ ਨਾ ਪੈਣ ਤਾਂ ਵਿਚੋਂ ਵਿੱਥ ਰਹਿ ਜਾਂਦੀ ਤੇ ਕਈ ਥਾਵਾਂ ਤੋਂ ਜ਼ਮੀਨ ਪੋਲੀ ਨਹੀਂ ਹੁੰਦੀ।

ਮੌਜੀ-ਅਗੋਂ ਚੁਟਕਲਾ ਭੀ ਸੁਣਾ ਕਿ ਬਸ ਲੈਕਚਰ ਦੀ ਲਗੀ ਜਾਏਂਗਾ।

ਸ਼ਾਮਾਂ-ਅਛਾ, ਸਿਆੜ ਸਿੱਧੇ ਨਾ ਪੈਣ ਜੱਟ ਤੋਂ, ਅਨਾੜੀ ਸੀ ਜ਼ਰਾ। ਇਕ ਦੂਜੇ ਨੇ ਵਖਿਆ ਤਾਂ ਕਹਿਣ ਲੱਗਾ। "ਉਹਿ ਤੇਥੋਂ ਤਾਂ ਸਿਆੜ ਵੀ ਸਿਧੇ ਨਹੀਂ ਪੈਂਦੇ।" ਉਹ ਅਗੋਂ ਕਹਿਣ ਲੱਗਾ, "ਜਾਹ, ਜਾਹ। ਤੂੰ ਵਿਆਹ ਕੀਤਾ ਸੀ ਨਾ ਆਪਣੀ ਲੜਕੀ ਦਾ ਪਿਛਲੇ ਸਾਲ, ਤੈਨੂੰ ਵੀ ਵੇਖ ਲਿਆ ਸੀ।" ਦੂਜਾ ਕਹਿਣ ਲੱਗਾ, "ਕੀ ਵੇਖ ਲਿਆ ਸੀ ਤੂੰ। ਨਾਲੇ ਸਿਆੜਾਂ ਦੀ ਗੱਲ ਨਾਲ ਉਸ ਦਾ ਕੀ ਸਬੰਧ?" ਪਹਿਲਾ ਕਹਿਣ ਲੱਗਾ, "ਗੱਲਾਂ ਵਿਚ ਗੱਲ ਨਿਕਲ ਆਉਂਦੀ ਏ ਕਿ"।

ਭਾਈਆ (ਹਸ ਕੇ)-ਸੋ ਤੁਸਾਂ ਕਾਕੇ ਕਾਕੀਆਂ ਨੇ ਗੱਲਾਂ ਵਿਚੋਂ ਗੱਲਾਂ ਕਢੀ ਜਾਣੀਆਂ ਨੇ ਤੇ ਕਿਤੇ ਦੀ ਗੱਲ ਕਿਤੇ ਘਸੀਟ ਲੈ ਜਾਣੀ ਏ।

ਸ਼ਾਮਾਂ-ਆਹੋ ਭਾਈਆ ਜੀ, ਤੁਸਾਂ ਠੀਕ ਹਿਟ ਲਾਈ ਏ। ਭਾਈ, ਹੁਣ ਅਗੋਂ ਗੁਰੂ ਜੀ ਦੀ ਸਾਖੀ ਸੁਣੋ। ਭਲਾ ਤੁਸੀਂ ਕੀ ਕਹਿ ਰਹੇ ਸਾਓ?

ਭਾਈਆ-ਮੈਂ ਕਿਹਾ ਸੀ, ਭਾਈ, ਗੁਰੂ ਜੀ ਪੀਰ ਹਾਫ਼ਜ਼ ਆਦਮ ਨਾਲ ਰੱਲ ਕੇ ਧਾੜਵੈਲਾਂ ਤੇ ਜ਼ਾਲਮਾਂ ਦੇ ਵਿਰੁਧ ਰੱਲ ਕੇ ਵਾਹਰਾਂ ਚਾੜ੍ਹਦੇ। ਮੌਜੀ ਨੇ ਵਾਹਰਾਂ ਦੇ ਅਰਥ ਵਿਚੋਂ 'ਵਾਹ ਵਾਹ ਕਰਨ ਵਾਲਾ ਜਥਾ' ਕਢ ਲਿਆ, ਮੈਂ ਸਿਰ ਖੁਰਕ ਕੇ ਸੋਚਣ ਲੱਗ ਪਿਆ ਤੇ ਗੱਲ ਸਿਰ ਖੁਰਕਣ ਤੋਂ ਚਲਦੀ, ਸਿਕਰੀ ਤੇ ਸ਼ੈਂਪੂ ਤੇ ਦੇਸੀ ਵਲੈਤੀ ਇਲਾਜਾਂ ਤੇ ਪਹੁੰਚੀ ਤੇ ਫਿਰ ਸਿਆੜਾਂ ਤੋਂ ਚਲਦੀ ਜੱਟ ਦੀ ਲੜਕੀ ਦੇ ਵਿਆਹ ਤੇ ਆ ਖਲੋਤੀ। ਹੁਣ ਮੋੜ ਕੇ ਫਿਰ ਉਥੇ ਲਿਆਂਦੀ ਐ।

ਸਾਰੇ ਕਈ ਅਵਾਜ਼ਾਂ ਵਿਚ ਕਹਿਣ ਲਗੇ, "ਆਹੋ ਜੀ ਭਾਈਆ ਜੀ, ਹੁਣ ਅਗੇ ਸੁਣਾਓ, ਅਗੇ ਸੁਣਾਓ"

ਭਾਈਆ-ਉਧਰੋਂ ਗੁਰੂ ਜੀ ਦੀ ਸ਼ੋਭਾ ਆਲਾ ਸੁਣ ਕੇ ਕਸ਼ਮੀਰੀ ਹਿੰਦੂਆਂ ਦੇ ਧਾਰਮਕ ਲੀਡਰ, ਕਸ਼ਮੀਰੀ ਪੰਡਤ ਗੁਰੂ ਜੀ ਪਾਸ ਆ ਪਹੁੰਚੇ ਤੇ ਕਹਿਣ ਲੱਗੇ "ਮਹਾਰਾਜ। ਮੁਗਲ ਰਾਜ ਤੇ ਉਸ ਦੇ ਕਰਮਚਾਰੀਆਂ ਨੇ ਅੱਤ ਚੁਕ ਲਈ ਏ। ਹਿੰਦੂਆਂ ਪੁਰ ਵੱਡੀਆਂ ਵੱਡੀਆਂ ਪਾਬੰਦੀਆਂ ਹਨ, ਵਿਤਕਰੇ ਹਨ, ਅਸੀਂ ਅਗੋਂ ਕੁਸਦੇ ਨਹੀਂ, ਜ਼ੁਲਮ ਜ਼ੱਰੀ ਗਏ ਹਾਂ। ਤਾਂ ਹੁਣ ਕਸ਼ਮੀਰ ਦੇ ਸੂਬੇਦਾਰ ਨੇ ਸਾਨੂੰ ਬੁਲਾ ਕੇ ਕਿਹਾ ਹੈ ਕਿ ਤੁਸੀਂ ਸਾਰੇ ਹਿੰਦੂਆਂ ਦੇ ਮੁਖੀ ਹੋ, ਤੁਸੀਂ ਮੁਸਲਮਾਨ ਹੋ ਜਾਓ, ਤਾਂ ਸਾਰੇ ਹੋ ਜਾਣਗੇ। ਕੋਈ ਨਾ ਕੋਈ ਝੂਠਾ ਸੱਚਾ ਦੋਸ਼ ਲਾ ਕੇ ਫਸਾਵਾਂਗੇ ਤੇ ਮਰਵਾ ਦਿਆਂਗੇ। ਅਸ਼ਾ ਕਿਹਾ ਕਿ "ਸਾਡੇ ਲੀਡਰ ਤਾਂ ਹੋਰ ਹਨ, ਉਹਨਾਂ ਨੂੰ ਪੁਛ ਲਈਏ। ਜਿਵੇਂ ਉਹ ਕਹਿਣਗੇ ਕਰਾਂਗੇ'। ਸੋ ਅਸੀਂ ਤੁਹਾਡੇ ਪਾਸ ਆਏ ਹਾਂ ਕਿ ਕੀ ਜਵਾਬ ਦੇਈਏ। ਤੁਸੀਂ ਸਾਡੀ ਬਾਂਹ ਫੜੋ ਤੇ ਸਾਡੇ ਧਰਮ ਦੀ ਰਖਿਆ ਕਰੋ।"

ਗੁਰੂ ਜੀ ਸੋਚਣ ਲਗ ਗਏ ਕਿ ਕੀ ਪ੍ਰੋਗਰਾਮ ਬਣਾਈਏ ਜਿਸ ਨਾਲ ਸਾਰਿਆਂ ਲੋਕਾਂ ਦਾ ਹੌਸਲਾ ਉਚਾ ਹੋਵੇ, ਕੋਈ ਵੀ ਡਰਦਾ ਮਾਰਿਆ ਆਪਣਾ ਧਰਮ ਨਾ ਹਾਰੇ, ਦੁਖ ਮਿਲੇ ਤਾਂ ਹਰ ਕੋਈ ਜਾਨ ਤੇ ਹੱਸ ਕੇ ਸਹੇ, ਮਰਦਾ ਮਰ ਜਾਏ ਪਰ ਆਪਣੇ ਧਰਮ ਤੇ ਕੈਮ ਰਹੇ, ਸਿਦਕ ਤੇ ਕਾਇਮ ਰਹੇ, ਅਣਖ ਤੇ ਕਾਇਮ ਰਹੇ। ਪਤਾ ਜੇ ਬੱਚਿਓ, ਇਸ ਕਰਤਵ ਨੂੰ ਕੀ ਕਹਿੰਦੇ ਹਨ ਸਿਖਾਂ ਵਿਚ?

ਗਿਆਨੀ-ਬਹਾਦਰੀ?

ਭਾਈਆ-ਨਹੀਂ।

ਮੌਜੀ-ਸਿਰੜ।

ਭਾਈਆ-ਹਾਂ ਕੁਝ ਠੀਕ।

ਰਾਣੋ-ਮੈਂ ਦਸਾਂ ਜੀ, ਹੱਠ।

ਭਾਈਆ-ਕੁਝ ਹੋਰ ਠੀਕ। ਇਸ ਨੂੰ ਕਹਿੰਦੇ ਨੇ ਸ਼ਹੀਦੀ, ਧਰਮ ਹੱਠ, ਸੱਚ ਦੀ ਖਾਤਰ ਮਰਨ ਤਕ ਜਾਣਾ। ਅੱਛਾ, ਗੁਰੂ ਤੇਗ ਬਹਾਦਰ ਇਹ ਸੋਚ ਰਹੇ ਸਨ ਕਿ ਬਾਲ

ਦਸ਼ਮੇਸ਼ ਜੀ ਬਾਹਰੋਂ ਖੇਡਦੇ ਖੇਡਦੇ ਆਏ ਤੇ ਪੁਛਣ ਲਗੇ, "ਪਿਤਾ ਜੀ, ਪਿਤਾ ਜੀ, ਇਹ ਕੌਣ ਹਨ, ਕਿਥੋਂ ਆਏ ਨੇ ਤੇ ਕੀ ਆਖਦੇ ਨੇ।"

ਗੁਰੂ ਜੀ ਨੇ ਸਮਝਾ ਕੇ ਪੰਡਤਾਂ ਦੀ ਸਮਸਿਆ ਦਸੀ ਤੇ ਕਿਹਾ, "ਅਸਲ ਗਲ ਇਹ ਹੈ ਕਿ ਇਹ ਮਰਨ ਤੋਂ ਡਰਦੇ ਨੇ ਤੇ ਇਸੇ ਲਈ ਜ਼ਾਲਮ ਇਨ੍ਹਾਂ ਨੂੰ ਡਰਾਂਦੇ ਨੇ। ਹੁੰਦਾ ਭੀ ਇਸੇ ਤਰ੍ਹਾਂ ਹੈ, ਜਿਹੜਾ ਡਰੇ ਦੁਨੀਆਂ ਉਸੇ ਨੂੰ ਡਰਾਂਦੀ ਏ।"

'ਫਿਰ ਤੁਸੀਂ ਕੀ ਸੋਚਦੇ ਓ ਪਿਤਾ ਜੀ?" ਬਾਲ ਦਸਮੇਸ਼ ਨੇ ਕਿਹਾ।

ਗੁਰੂ ਜੀ ਨੇ ਆਪਣੀਆਂ ਵਿਚਾਰਾਂ ਦਸੀਆਂ ਤੇ ਪੁਛਣ ਲਗੇ, ਤੂੰ ਦਸ! ਕੀ ਕਰਨਾ ਚਾਹੀਦੇ?"

ਬਾਲ ਦਸਮੇਸ਼ ਝਟ ਕਹਿਣ ਲਗੇ, "ਇਹ ਮਰਨ ਤੋਂ ਡਰਦੇ ਨੇ ਤਾਂ ਤੁਸੀਂ ਦਿਖਾ ਦਿਓ ਕਿ ਤੁਸੀਂ ਨਹੀਂ ਡਰਦੇ। ਤੁਹਾਨੂੰ ਵੇਖ ਕੇ ਇਨ੍ਹਾਂ ਦਾ ਡਰ ਵੀ ਲਹਿ ਜਾਏਗਾ।"

ਗੁਰੂ ਜੀ ਨੇ ਕਿਹਾ, "ਸ਼ਾਬਾਸ਼ ਲਾਲ! ਮੈਂ ਵੀ ਇਹੋ ਸੋਚਦਾ ਪਿਆ ਸਾਂ। ਦੂਜੇ ਜਿਸ ਚੀਜ਼ ਤੋਂ ਡਰਦੇ ਹੋਣ, ਉਹ ਨਿਡਰ ਹੋ ਕੇ ਕਰ ਦੇਈਏ, ਤਾਂ ਦੂਜਿਆਂ ਦਾ ਡਰ ਲਹਿ ਜਾਂਦਾ ਹੈ। ਸੋ ਮੈਂ ਹੁਣ ਧਰਮ ਪਿਛੇ ਮਰ ਕੇ ਵਖਾ ਦੇਣਾ ਹੈ। ਮੈਂ ਧਰਮ ਦੀ ਸ਼ਹੀਦੀ ਦਿਆਂਗਾ।"

ਸੋ ਓਹਨਾਂ ਪੰਡਤਾਂ ਨੂੰ ਕਿਹਾ, "ਜਾਓ ਮੈਂ ਤੁਹਾਡੇ ਧਰਮ ਦੀ ਰਖਿਆ ਆਪਣੀ ਜਾਨ ਨਾਲ ਕਰਾਂਗਾ। ਤੇ ਜਾਨ ਵੀ ਇਉਂ ਦਿਆਂਗਾ ਕਿ ਸਾਰੀ ਦੁਨੀਆਂ ਵੇਖੇ ਤੇ ਉਸ ਦੀ ਛੇਤੀ ਮਰਨ ਤੋਂ ਨਿਡਰ ਹੋ ਜਾਏ। ਜਾਓ ਤੁਸੀਂ ਮੁਸਲਮਾਨ ਹੋਣੋਂ ਇਨਕਾਰ ਕਰ ਦਿਓ ਤੇ ਕਹੋ "ਤੇਗ ਬਹਾਦਰ ਸਾਡਾ ਆਗੂ ਹੈ, ਉਸ ਨੂੰ ਪਹਿਲੇ ਮੁਸਲਮਾਨ ਬਣਾ ਲਓ, ਤਾਂ ਅਸੀਂ ਵੀ ਬਣ ਜਾਵਾਂਗੇ।"

ਜਦ ਕਸ਼ਮੀਰੀ ਪੰਡਤਾਂ ਨੇ ਇਹ ਗੱਲਾਂ ਸੁਣੀਆਂ, ਤਾਂ ਉਹਨਾ ਨੂੰ ਭੀ ਤਮਕ ਲਗੀ ਤੇ ਉਹਨਾਂ ਦੇ ਹੌਸਲੇ ਵੀ ਉਚੇ ਹੋਏ। ਉਹ ਨਿਰਾਸ਼ ਹੋ ਕੇ ਆਏ ਸਨ ਪਰ ਆਸ਼ਵੰਤ ਹੋ ਕੇ ਗਏ।

ਗੁਰੂ ਜੀ ਨੇ ਜ਼ਾਲਮਾਂ ਵਿਰੁਧ ਆਪਣੀਆਂ ਸਰਗਰਮੀਆਂ ਵਧਾ ਦਿਤੀਆਂ। ਤਾਂ ਔਰੰਗਜ਼ੇਬ ਨੇ ਉਨ੍ਹਾਂ ਵਿਰੁਧ ਮੁਹਿੰਮ ਚਾੜ੍ਹੀ ਤੇ ਦਿਲੀ ਲਿਆਉਣ ਦਾ ਹੁਕਮ ਦਿਤਾ। ਗੁਰੂ ਜੀ ਤਾਂ ਅਗੇ ਹੀ ਚਾਹੁੰਦੇ ਸਨ ਕਿ ਸ਼ਹੀਦੀ ਦੇਣ ਤਾਂ ਕੋਈ ਅਜਿਹਾ ਅਵਸਰ ਮਿਲੇ ਜਿਸ ਤੋਂ ਸਾਰੀ ਮਜ਼ਲੂਮ ਜਨਤਾ ਨੂੰ ਸੱਚ ਉਤੇ ਡਟ ਜਾਣ ਤੇ ਜਾਨ ਤਕ ਦੇ ਦੇਣ ਦਾ ਹੌਸਲਾ ਪੈ ਸਕੇ। ਭਾਈ ਬਚਿਓ, ਹੌਸਲਾ ਤੇ ਡਰ ਦੋਵੇਂ ਛੂਤ ਦੀਆਂ ਬਿਮਾਰੀਆਂ ਵਾਂਗ ਇਕ ਤੋਂ ਦੂਜੇ ਨੂੰ ਲਗਦੀਆਂ ਨੇ। ਕਿਉਂ ਭਾਈ ਮੌਜੀ?

ਮੌਜੀ-ਆਹੋ ਜੀ, ਮੈਂ ਇਸੇ ਸਾਲ ਕਰਨਾਲ ਦੀ ਅਕਾਲੀ ਕਾਨਫ੍ਰੰਸ ਤੇ ਗਿਆ ਸਾਂ ਨਾ ਬਾਪੂ ਨਾਲ, ਤਾਂ ਬੰਸੀ ਲਾਲ ਦੀ ਸਰਕਾਰ ਨੇ ਹਜ਼ਾਰਾਂ ਬੰਦੇ ਪੁਲਸ ਦੇ ਲਿਆ ਖਲਾਰੇ ਜਿਨ੍ਹਾਂ ਸਾਰੇ ਲੋਕਾਂ ਦਾ ਤਰਾਹ ਕੱਢ ਦਿਤਾ। ਜ਼ਰਾ ਪੁਲਸ ਭੱਜ ਕੇ ਆਵੇ, ਤਾਂ ਸਾਰੇ ਲੋਕ ਭਜ ਪੈਣ ਤੇ ਇਕ ਦੂਜੇ ਉਤੇ ਪਏ ਡਿਗਣ। ਪਰ ਜਿਦਣ ਜਲੂਸ ਨਿਕਲਿਆ, ਤਾਂ ਜਥੇਦਾਰ ਤੁੜ ਨੇ ਕਿਹਾ, ਕੋਈ ਨਾ ਡਰੇ ਤੇ ਕੋਈ ਨਾ ਭਜੇ, ਵੇਖਦੇ ਆਂ, ਪੁਲਸ ਕੀ ਕਰਦੀ ਏ। ਸੋ ਜਦ ਪੁਲਸ ਭਜ ਕੇ ਆਈ, ਤਾਂ ਸਾਰੇ ਆਕੜ ਕੇ ਖਲੋ ਗਏ। ਮੈਂ ਵੀ ਵਿਚੇ ਸਾਂ। ਪੁਲਸ ਪਰੇ ਹੀ ਰੁਕ ਗਈ ਤੇ ਜਦ ਜਲੂਸ ਅਗੇ ਵਧਿਆ, ਤਾਂ ਆਪ ਪਿਛੇ ਭਜ ਗਈ। ਸੋ ਗਲ ਬਿਲਕੁਲ ਠੀਕ ਏ, ਇਕ ਹੌਸਲਾ ਕਰੇ, ਤਾਂ ਦੂਜੇ ਨੂੰ ਬਦੋਬਦੀ ਹੌਸਲਾ ਆ ਜਾਂਦਾ ਏ ਤੇ ਇਕ ਡਰ ਕੇ ਭਜੇ, ਤਾਂ ਦੂਜੇ ਉਸ ਤੋਂ ਅਗੇ ਹੋ ਕੇ ਭਜਦੇ ਨੇ।

ਭਾਈਆ-ਤਾਂ ਭਾਈ, ਗੁਰੂ ਜੀ ਨੇ ਆਪਣੇ ਪੰਜ ਨਿਕਟੀ ਸਿਖਾਂ ਸਣੇ ਆਪਣੀ ਗ੍ਰਿਫ਼ਤਾਰੀ ਦੇ ਦਿਤੀ। ਔਰੰਗਜ਼ੇਬ ਨੇ ਸਾਰਿਆਂ ਉਤੇ ਬਗ਼ਾਵਤ ਦਾ ਦੋਸ਼ ਲਾ ਕੇ ਮੌਤ ਦੀ ਸਜ਼ਾ ਸੁਣਾ ਦਿਤੀ ਪਰ ਸ਼ਰ੍ਹਾ ਦੇ ਕਾਨੂੰਨ ਅਨੁਸਾਰ ਇਹ ਵੀ ਸੁਣਾ ਦਿਤਾ ਕਿ ਜਿਹੜਾ ਮੁਸਲਮਾਨ ਹੋ ਜਾਏ, ਉਸ ਨੂੰ ਮਾਫ਼ੀ ਤੇ ਨਾਲੇ ਇਨਾਮ ਤੇ ਨਾਲੇ ਔਹਦੇ। ਪਰ ਗੁਰੂ ਜੀ ਤਾਂ ਆਏ ਹੀ ਇਸ ਲਈ ਸਨ ਕਿ ਮਰ ਜਾਣਾ ਹੈ ਪਰ ਧਰਮ ਨਹੀਂ ਛਡਣਾ, ਦੀਨ ਨਹੀਂ ਮੰਨਣੀ। ਸੋ ਗੁਰੂ ਜੀ ਦੇ ਸਾਹਮਣੇ ਭਾਈ ਮਤੀ ਦਾਸ ਨੂੰ ਫੱਟਿਆਂ ਵਿਚ ਬਨ੍ਹ ਕੇ ਆਰੇ ਨਾਲ ਚਿਰਵਾਇਆ ਗਿਆ।

ਰਾਣੋ-ਹਾਏ ਹਾਏ ਜੀ, ਕਖ ਨਾ ਰਹੇ ਜ਼ਾਲਮਾਂ ਦਾ

ਭਾਈਆ-ਹਾਂ ਜਿਵੇਂ ਤੂੰ ਪਈ ਕਹਿਨੀ ਏ, ਸਾਰੇ ਲੋਕਾਂ ਕਿਹਾ ਤੇ ਜ਼ਾਲਮਾਂ ਦਾ ਕਖ ਵੀ ਨਾ ਰਿਹਾ। ਭਾਈ ਦਿਆਲੇ ਨੂੰ ਪਾਣੀ ਦੀ ਦੇਗ ਵਿਚ ਬਿਠਾ ਕੇ

ਉਬਾਲਿਆ ਗਿਆ। ਆਲੂ ਵਾਂਗ......

ਕੰਤੀ ਤੇ ਨੀਨਾ ਚੀਕਾਂ ਮਾਰ ਕੇ ਕੂਕੀਆਂ, "ਬਸ, ਜੀ ਬਸ ਭਾਈਆ ਜੀ, ਸਾਥੋਂ ਨਹੀਂ ਸੁਣੀਆਂ ਜਾਂਦੀਆਂ ਏਡੇ ਜ਼ੁਲਮ ਦੀਆਂ ਕਹਾਣੀਆਂ। ਸਾਡੇ ਤਾਂ ਦਿਲ ਨੂੰ ਕੁਝ ਹੁੰਦਾ ਜਾਂਦਾ ਏ......"

ਭਾਈਆ-ਅਛਾ। ਹੋਰ ਤਸੀਹੇ ਨਹੀਂ ਸੁਨਾਉਂਦਾ ਮੈਂ। ਤੁਸੀਂ ਤਾਂ ਸੁਣ ਕੇ ਹੀ ਰੋਣ ਤੇ ਚੀਕਣ ਲੱਗ ਪਏ ਓ, ਪਰ ਸ਼ਾਬਾਸ਼ੇ ਗੁਰੂ ਜੀ ਨੂੰ ਤੇ ਉਨ੍ਹਾਂ ਦਿਆਂ ਸਿਖਾਂ ਨੂੰ। ਉਨ੍ਹਾਂ ਜ਼ਾਲਮਾਂ ਦੀ ਗੱਲ ਕੀ ਮੰਨਣੀ ਸੀ, ਉਨ੍ਹਾਂ ਭਾਰੇ ਦੁਖ ਸਹੇ ਪਰ ਜ਼ਰਾ ਨਾ ਰੋਏ, ਜ਼ਰਾ ਨਾ ਚੀਕੇ ਚਿਲਾਏ, ਸਗੋਂ 'ਸੀ' ਤਕ ਨਾ ਕੀਤੀ। ਗੁਰੂ ਜੀ ਨੇ ਇਹ ਜ਼ੁਲਮ ਹੁੰਦੇ ਵੇਖੇ ਪਰ ਸਗੋਂ ਹੋਰ ਦ੍ਰਿੜ ਹੋ ਗਏ। ਲੋਕ ਏਹਨਾਂ ਜ਼ੁਲਮਾਂ ਨੂੰ ਵੇਖਦੇ ਸੁਣਦੇ ਤਾਂ ਭੁਬਾਂ ਮਾਰ ਕੇ ਰੋਂਦੇ......

(ਸਾਰਿਆਂ ਬੱਚਿਆਂ ਦੀਆਂ ਅੱਖਾਂ ਵਿਚੋਂ [redacted] ਪਰਲ ਹੰਝੂ ਕਿਰਨ ਲਗ ਪੈਂਦੇ ਨੇ ਤੇ ਦੋਆਂ ਤਿੰਨਾਂ ਦੀਆਂ ਤਾਂ ਭੁਬਾਂ ਨਿਕਲ ਜਾਂਦੀਆਂ ਨੇ। ਭਾਈਏ ਦੀਆਂ ਅਖਾਂ ਵਿਚੋਂ ਭੀ ਅਥਰੂ ਵਗਦੇ ਨੇ ਤੇ ਗਲਾ ਭਰ ਆਂਦਾ ਏ। ਉਹ ਰੁਕ ਰੁਕ ਕੇ ਕਹਿੰਦਾ ਏ) "ਬਸ, ਹੁਣ ਮੈਂ ਇਹ ਦੁਖ ਦੀ ਵਾਰਤਾ ਦੋ ਅਖਰਾਂ ਵਿਚ ਹੀ ਮੁਕਾਉਂਦਾ ਹਾਂ। ਅਖੀਰ ਦਿਲੀ ਦੇ ਚਾਂਦਨੀ ਚੌਂਕ ਵਿਚ ਗੁਰੂ ਜੀ ਨੂੰ ਲਿਆਂਦਾ ਗਿਆ ਤੇ ਸਾਰੇ ਲੋਕਾਂ ਦੇ ਸਾਹਮਣੇ ਜਲਾਦ ਤਲਵਾਰ ਲੈ ਕੇ ਆ ਗਿਆ। ਗੁਰੂ ਜੀ ਨੇ ਪੂਰੀ ਸ਼ਾਂਤੀ ਤੇ ਠਰੰਮੇ ਨਾਲ ਸਿਰ ਨਿਹੁੜਾ ਦਿਤਾ। ਜਲਾਦ ਦੀ ਤਲਵਾਰ ਦਾ ਵਾਰ ਪਿਆ ਤੇ ਗੁਰੂ ਜੀ ਦਾ ਸ਼ੀਸ਼ ਧੜ ਨਾਲੋਂ ਅਲੱਗ ਹੋ ਗਿਆ। ਉਥੇ ਅਜ ਕਲ ਉਸ ਯਾਦ ਵਿਚ ਗੁਰਦੁਆਰਾ "ਸੀਸ ਗੰਜ" ਬਣਿਆ ਹੋਇਆ ਹੈ। ਸਾਰੀ ਦੁਨੀਆਂ ਆਪ ਦੀ ਸ਼ਹੀਦੀ ਸਾਹਮਣੇ ਉਥੇ ਆ ਆ ਕੇ ਸੀਸ ਨਿਵਾਂਦੀ ਹੈ ਤੇ ਜ਼ਾਲਮਾਂ ਨੂੰ ਲਾਹਨਤਾਂ ਭੇਜਦੀ ਹੈ। ਮੁਗ਼ਲ ਰਾਜ ਦੀਆਂ ਜੜ੍ਹਾਂ ਸਿਖਾਂ ਨੇ ਪੁਟ ਦਿਤੀਆਂ ਤੇ ਅਜ ਉਨ੍ਹਾਂ ਦਾ ਨਾਂ ਲੈਣ ਵਾਲਾ ਵੀ ਕੋਈ ਨਹੀਂ। ਸਿਖਾਂ ਮੁਗ਼ਲ ਰਾਜ ਦੀਆਂ ਜੜ੍ਹਾਂ ਕਿਵੇਂ ਪੁਟੀਆਂ, ਇਸ ਦੀ ਵਾਰਤਾ ਵੀ ਮੈਂ ਤੁਹਾਨੂੰ ਕਦੇ ਸੁਣਾਵਾਂਗਾ, ਅਜੇ ਤਾਂ ਗੁਰੂ ਗੋਬਿੰਦ ਸਿੰਘ ਜੀ ਦੀ ਹੀ ਵਾਰਤਾ ਸੁਨਾਣੀ ਹੈ।

ਸ਼ਾਮਾਂ-(ਅਖਾਂ ਪੂੰਝਦਾ ਹੋਇਆ) ਆਹੋ ਭਾਈਆ ਜੀ, ਅਜ ਤਾਂ ਅਸੀਂ ਗੁਰੂ ਦਸਵੇਂ ਪਾਤਸ਼ਾਹ ਦੀ ਹੀ ਵਾਰਤਾ ਸੁਣਨ ਬੈਠੇ ਹਾਂ ਨਾ।

ਭਾਈਆ-ਅਛਾ, ਤੁਸਾਂ ਵੇਖਿਆ ਬਚਿਓ, ਤੁਹਾਡੇ ਵਰਗੇ ਈ ਨਿਕੀ ਉਮਰ ਦੇ ਬੱਚੇ ਸਨ ਗੁਰੂ ਦਸ਼ਮੇਸ਼ ਜੀ, ਜਦ ਉਨ੍ਹਾਂ ਪਿਤਾ ਜੀ ਨੂੰ ਆਖ ਕੇ ਦਿੱਲੀ ਭੇਜਿਆ, ਭਈ ਜਾ ਕੇ ਸ਼ਹੀਦੀ ਦਿਓ ਤੇ ਲੋਕਾਂ ਨੂੰ ਸਿਖਾਓ ਕਿ ਐਂਜ ਬਿਨਾਂ ਡਰੇ ਮਰ ਜਾਈਦਾ ਏ, ਪਰ ਆਪਣੀ ਅਣਖ, ਆਪਣਾ ਧਰਮ ਤੇ ਸਿਰੜ ਨਹੀਂ ਛਡੀਦੇ। ਦਸਵੇਂ ਗੁਰੂ ਜੀ ਨੇ ਇਸ ਸਾਕੇ ਬਾਰੇ ਲਿਖਿਆ ਹੈ-

ਸਾਧਨ ਹੇਤਿ ਇਤੀ ਜਿਨਿ ਕਰੀ ॥
ਸੀਸੁ ਦੀਆ ਪਰ ਸੀ ਨ ਉਚਰੀ ॥
ਧਰਮ ਹੇਤ ਸਾਕਾ ਜਿਨ ਕੀਆ ॥
ਸੀਸੁ ਦੀਆ ਪਰ ਸਿਰਰੁ ਨ ਦੀਆ ॥

ਗੁਰੂ ਤੇਗ ਬਹਾਦਰ ਜੀ ਸ਼ਹੀਦ ਹੋ ਗਏ ਤਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਗੁਰੂ ਬਣੇ। ਆਪ ਨੇ ਦ੍ਰਿੜ੍ਹ ਸੰਕਲਪ ਧਾਰ ਲਿਆ ਕਿ ਇਸ ਜ਼ੁਲਮੀ ਰਾਜ ਦੀ ਜੜ੍ਹ ਪੁਟ ਦੇਣੀ ਹੈ। ਹਿੰਦੂਆਂ ਤੇ ਸਿਖਾਂ ਵਿਚ ਭਾਰਾ ਜੋਸ਼ ਜਾਗ ਪਿਆ ਕੁਝ ਕਰਨ ਦਾ ਤੇ ਮਰਨ ਦਾ। ਦਸਮੇਸ਼ ਜੀ ਪਹਾੜ ਵਿਚ ਇਕ ਪਾਸੇ ਬੈਠੇ ਸਨ। ਉਨ੍ਹਾਂ ਸਿਖਾਂ ਨੂੰ ਪਹਿਲੋਂ ਤਾਂ ਕਿਹਾ ਹੁਣ ਸਾਨੂੰ ਸ਼ਸਤਰ ਤੇ ਘੋੜੇ ਭੇਟਾ ਕੀਤੇ ਕਰੋ, ਆਪ ਭੀ ਘੋੜ ਸਵਾਰੀ ਕਰੋ ਤੇ ਸ਼ਸਤ੍ਰ ਚਲਾਣੇ ਸਿਖੋ। ਆਪ ਨੇ ਬੀਰ ਰਸੀ ਕਵਿਤਾ ਰਚੀ ਤੇ ਰਚਵਾਈ ਤੇ ਆਲੇ ਦੁਆਲੇ ਦੇ ਲੋਕਾਂ ਨੂੰ ਸੁਣਵਾ ਸੁਣਵਾ ਕੇ ਬਹਾਦਰ ਬਣਾਇਆ। ਫਿਰ ਸੂਰਬੀਰ ਸਿਖਾਂ ਨੂੰ ਕੋਲ ਰਖਿਆ ਸ਼ਾਹੀ ਫ਼ੌਜ ਵਿਚੋਂ ਕਢੇ ਪਠਾਣ ਸਿਪਾਹੀ ਮੁਲਾਜ਼ਮ ਰਖੇ। ਸ਼ਿਕਾਰ ਖਿਡਵਾਇਆ ਤੇ ਲੜਾਈ ਜੰਗ ਦੀ ਖੂਬ ਸਿਖਲਾਈ ਦਿਤੀ। ਫਿਰ ਇਲਾਕੇ ਦੇ ਮੁਤੱਸਬ ਤੇ ਜ਼ਾਲਮ ਅਮੀਰਾਂ, ਰਈਸਾਂ ਤੇ ਜਾਗੀਰਦਾਰਾਂ ਨੂੰ ਸੋਧਣਾ ਸ਼ੁਰੂ ਕੀਤਾ। ਪਹਾੜੀ ਰਾਜੇ ਆਪ ਦੀ ਸ਼ਾਹੀ ਸ਼ਾਨ ਤੇ ਯੋਧਿਆਂ ਦਾ ਇਕੱਠ ਵੇਖ ਕੇ ਸੜਨ ਲਗੇ। ਅਨੰਦ ਪੁਰ ਦੀ ਦੂਰ ਦੇ ਰਾਜੇ ਭੀਮ ਚੰਦ ਕਹਿਲੂਰੀਆਂ ਨੇ ਸਤਿਗੁਰਾਂ ਪਾਸੋਂ ਕਈ ਕੀਮਤੀ ਵਸਤਾਂ ਨਜ਼ਰਾਨੇ ਵਜੋਂ ਮੰਗ ਭੇਜੀਆਂ। ਗੁਰੂ ਜੀ ਨੇ ਨਾ ਭੇਜੀਆਂ ਤੇ ਉਸ ਦੀ ਸਰਦਾਰੀ ਨਾ ਮੰਨੀ, ਤਾਂ ਉਹ ਲੜਨ ਨੂੰ ਤਿਆਰ ਹੋ

ਗਿਆ। ਮਾਤਾ ਗੁਜਰੀ ਤੇ ਮਾਤਾ ਨਾਨਕੀ (ਮਾਂ ਤੇ ਦਾਦੀ) ਅਤੇ ਕਈ ਮਸੰਦ ਰਾਜਿਆਂ ਨਾਲ ਸੁਲ੍ਹਾ ਰਖਣ ਦੇ ਚਾਹਵਾਨ ਸਨ। ਸਤਿਗੁਰੂ ਈਨ ਨਹੀਂ ਮੰਨਣਾ ਚਾਹੁੰਦੇ ਸਨ। ਸੋ ਇਹ ਰਸਤਾ ਕਢਿਆ ਗਿਆ ਕਿ ਗੁਰੂ ਜੀ ਨਦੌਣ ਵਲੇ ਰਾਜ ਦਾ ਸੱਦਾ ਮੰਨ ਕੇ ਉਸ ਦੇ ਇਲਾਕੇ ਪਾਓਂਟਾ ਵਿਖੇ ਡੇਰੇ ਲਾਏ। ਓਥੇ ਭੀ ਕਵੀ ਦਰਬਾਰ ਕਰਦੇ ਤੇ ਯੋਧੇ ਰਖਦੇ ਤੇ ਸਸਤ੍ਰਾਂ ਦੇ ਅਭਿਆਸ ਕਰਦੇ ਤੇ ਸ਼ਿਕਾਰ ਖੇਡਦੇ। ਗੁਰੂ ਜੀ ਦੀ ਸ਼ਕਤੀ ਹਰ ਵਧੀ।

ਉਧਰੋਂ ਰਾਜੇ ਭੀਮ ਚੰਦ ਨੇ ਬਹੁਤ ਸਾਰੇ ਪਹਾੜੀ ਰਾਜਿਆਂ ਨੂੰ ਗੁਰੂ ਜੀ ਵਿਰੁਧ ਕਰ ਕੇ ਆਪਣੇ ਨਾਲ ਗੰਢਿਆ ਤੇ ਆਪਣੇ ਲੜਕੇ ਦੇ ਵਿਆਹ ਸਮੇਂ ਸਭ ਨੂੰ ਇਕਠੇ ਕਰ ਕੇ ਗੁਰੂ ਜੀ ਉਤੇ ਚੜ੍ਹਾਈ ਕਰ ਦਿਤੀ। ਗੁਰੂ ਜੀ ਪਾਸ ੫੦੦ ਪਠਾਣ ਵੀ ਨੌਕਰ ਸਨ, ਉਨ੍ਹਾਂ ਨੂੰ ਭੀ ਲਾਲਚ ਦੇ ਕੇ ਆਪਣੇ ਨਾਲ ਗੰਢ ਲਿਆ। ਭੰਗਾਣੀ ਦੇ ਸਥਾਨ ਤੇ ਭਾਰਾ ਯੁੱਧ ਹੋਇਆ, ਤਾਂ ਗੁਰੂ ਜੀ ਨੇ ਪਹਾੜੀ ਰਾਜਿਆਂ ਦੀ ਰਲਵੀਂ ਤਾਕਤ ਨੂੰ ਕਰਾਰੀ ਹਾਰ ਦਿਤੀ ਤੇ ਐਸੀ ਮਾਰ ਪਾਈ ਕਿ ਉਹਨਾਂ ਦਾ ਲੱਕ ਹੀ ਟੁੱਟ ਗਿਆ। (ਚਲਦਾ)

---


ਕਲਗੀਧਰ ਪੰਥ ਦੇ ਵਾਲੀ ਦਸ਼ਮੇਸ਼ ਪਿਤਾ

## ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ

ਦੇ ਜਨਮ ਦਿਨ ਦੀ

## ਕੋਟਾਨ ਕੋਟ ਵਧਾਈ ਹੋਵੇ

ਵਲੋਂ :

## ਸਰਦਾਰ ਚਪਲ ਕੰਪਨੀ

ਮੈਨੂੰਫੈਕਚੂਰਜ਼ ਹਾਈ ਕਲਾਸ ਚਪਲ ਐਂਡ ਸੋਲਜ਼,

ਲਾਟੂਸ਼ ਰੋਡ ਕਾਨਪੁਰ–੨੦੮੦੦੧

---

ਮੇਰੀ ਜ਼ਿੰਦਗੀ ਭਰ ਦੀ ਕਾਮਯਾਬ ਪ੍ਰੈਕਟਿਸ ਦਾ ਇਕ ਖਾਸ ਨੁਸਖਾ

## ਜਗਤ–ਅੰਜਨ (ਸੁਰਮਾ)

ਜਗਤ ਅੰਜਨ (ਸੁਰਮਾ) ਦਿਨ ਵਿਚ ਦੋ ਵਾਰ ਇਕ ਇਕ ਸਲਾਈ ਪਾਣ ਨਾਲ ਫੋਲਾ, ਅੱਖਾਂ ਅਗੇ ਹਨੇਰਾ ਆਣਾ, ਪਾਣੀ ਆਣਾ, ਨਾਖੂਨਾ, ਕੁਕਰੇ, ਖਾਰਸ਼, ਅਖਾਂ ਅਗੇ ਕਾਲੀਆਂ ਬਿੰਦੀਆਂ, ਜਾਂ ਗੋਲ ਗੋਲ ਹਲਕੇ ਆਦਿ ਨੂੰ ਚੰਦ ਦਿਨਾਂ ਵਿਚ ਹੀ ਪੂਰਾ ਫਾਇਦਾ ਕਰ ਦੇਂਦਾ ਹੈ।

ਕੀਮਤ ਇਕ ਸ਼ੀਸ਼ੀ ੩) ਰੁਪੈ। ਡਾਕ ਖਰਚ ੧।।) ਵਖਰਾ।

**ਜਗਤ ਸਿੰਘ ਹਕੀਮ ਹਾਜ਼ਕ,** ੨੬ ਈਸਟ ਐਵੀਨੀਊ, ਪੰਜਾਬੀ ਬਾਗ, ਨਵੀਂ ਦਿਲੀ ੨੬

# ਭਾਈਚਾਰਕ ਸਮਾਚਾਰ

(ਇਨ੍ਹਾਂ ਪੰਨਿਆਂ ਤੇ ਸੰਤ ਸਿਪਾਹੀ ਦੇ ਭਾਈਚਾਰੇ ਦੇ ਖੁਸ਼ੀ ਗ਼ਮੀ ਤੇ ਉਮਾਹ ਦੇ ਸਮਾਚਾਰ ਛਾਪੇ ਜਾਂਦੇ ਹਨ)

* ਸੇਵਾ ਦੀ ਪ੍ਰਸੰਸਾ *

ਹੇਠ ਲਿਖੇ ਸਜਣਾਂ ਵਲੋਂ ਸੰਤ ਸਿਪਾਹੀ ਦੀ ਪ੍ਰਸਸਾ ਵਜੋ ਇਸ ਪ੍ਰਕਾਰ ਸਹਾਇਤਾ ਇਸ ਦੇ ਵਾਧੇ ਲਈ ਪੁਜੀ ਹੈ ਬਹੁਤ ਬਹੁਤ ਧਨਵਾਦ। ਸਤਿਗੁਰੂ ਸਜਣਾਂ ਨੂੰ ਪੰਥਕ ਲਗਨ ਤੇ ਸਿਖੀ ਸਿਦਕ ਵਿਚ ਨਿਹਾਲ ਰਖਣ।

੧੦) ਬੀਬੀ ਦੇਵਿੰਦਰ ਕੌਰ ਤੇ ਉਨ੍ਹਾ ਦੇ ਪਿਤਾ ਸ: ਸੂਦਾਰ ਸਿੰਘ ਜੀ ਬੈਰਾਗੀ ਫਰੀਦਾਬਾਦ।

੮) ਸ: ਪ੍ਰੀਤਮ ਸਿੰਘ ਜੀ ਗੌਤਮ ਨਗਰ, ਨਵੀਂ ਦਿਲੀ ੪੯

੫) ਸ: ਗੁਰਬਚਨ ਸਿੰਘ ਹਰਦੇਵ ਸਿੰਘ ਜੀ ਬਰੇਲੀ।

੩) ਸ: ਇੰਦਰ ਸਿੰਘ ਮਨਜੀਤ ਸਿੰਘ ਇਸਲਾਮ ਗੰਜ, ਲੁਧਿਆਣਾ।

੩) ਜੀ: ਐਸ: ਬਖਸ਼ੀ ਜੀ, ਸੈਕਟਰ ੧੫ ਡੀ, ਚੰਡੀਗੜ੍ਹ।

* ਸ੍ਰੀ ਅਖੰਡ ਪਾਠ ਤੇ ਕੀਰਤਨ *

ਸ: ਅਵਤਾਰ ਸਿੰਘ ਜੀ ਦੁੱਗਲ, ਅਸ਼ੋਕ ਰੋਡ ਸਾਗਰ ਵਾਲਿਆਂ ਨੇ ਸ੍ਰੀ ਅਖੰਡ ਪਾਠ ਦੀ ਸਮਾਪਤੀ ਪੁਰ ਸੰਤ ਸਿਪਾਹੀ ਲਈ ੫) ਭੇਟਾ ਵਜੋਂ ਭੇਜੇ ਹਨ, ਧੰਨਵਾਦ।

ਸ: ਸੁਰਜੀਤ ਸਿੰਘ ਗੁਰਮੀਤ ਸਿੰਘ ਬਾਰਾਬਾਂਕੀ ਵਾਲਿਆਂ ਨੇ ਆਪਣੇ ਘਰ ਗੁਰਬਾਣੀ ਦੇ ਸ਼ਬਦ ਕੀਰਤਨ ਕਰਾਉਣ ਦੀ ਖੁਸ਼ੀ ਵਿਚ ੫) ਭੇਟਾ ਕੀਤੇ ਹਨ ਜੋ ਗਿਆਨੀ ਬਲਦੇਵ ਸਿੰਘ ਗੁਰਦੁਆਰਾ ਸਿੰਘ ਸਭਾ ਰਾਹੀਂ ਪੁਜੇ ਹਨ। ਧੰਨਵਾਦ।

ਸਤਿਗੁਰੂ ਗੁਰਬਾਣੀ ਨਾਲ ਪ੍ਰੇਮ ਵਧਾਉਣ ਤੇ ਉਸ ਦਾ ਭਾਵ ਹਿਰਦੇ ਵਿਚ ਵਸਾਉਣ।

* ਜਨਮ ਦਿਨ : ਨਾਮਕਰਣ *

ਸ: ਕਰਮਜੀਤ ਸਿੰਘ ਜੀ ਦਿਲਾਵਰੀ, ਜਨਕਪੁਰੀ ਨਵੀਂ ਦਿਲੀ ਵਾਲੇ ਕਾਕਾ ਜੀ ਦੇ ਜਨਮ ਦੀ ਖੁਸ਼ੀ ਵਿਚ ੫) ਭੇਟਾ ਵਜੋਂ ਭਿਜਵਾਂਦੇ ਹਨ। ਧੰਨਵਾਦ।

ਸ: ਬੁਧ ਸਿੰਘ ਜੀ ਸੋਢੀ ਜਗਾਧਰੀ ਵਰਕਸ਼ਾਪ ਵਾਲੇ ਆਪਣੇ ਸਪੁਤਰ ਸ: ਪਰਮਜੀਤ ਸਿੰਘ ਸਤਨਾ ਦੀ ਪੁਤਰੀ ਦੇ ਨਾਮ ਦੀ ਯਾਚਨਾ ਲਈ ਸ੍ਰੀ ਹਰਿਮੰਦਰ ਸਾਹਬ ਅੰਮ੍ਰਿਤਸਰ ਹਾਜ਼ਰ ਹੋਏ ਤੇ ਨਾਮ ਗੁਰਵਾਕ ਤੋਂ 'ਮਲਵਿੰਦਰ ਕੌਰ' ਰਖਿਆ। ਇਸ ਖੁਸ਼ੀ ਵਿਚ ੫) ਭੇਟਾ ਕਰਦੇ ਹਨ। ਧੰਨਵਾਦ।

ਸਤਿਗੁਰੂ ਬੱਚਿਆਂ ਨੂੰ ਚਿਰੰਜੀਵਤਾ ਤੇ ਹੋਣਹਾਰਤਾ ਬਖਸ਼ਣ।

* ਦੇਹ ਅਰੋਗਤਾ ਦੀ ਅਰਦਾਸ *

ਸਰਦਾਰ ਸਾਹਿਬ, ਸਰਦਾਰ ਬੁਧ ਸਿੰਘ ਜੀ ਨੇਪੀਅਰ ਟਾਊਨ, ਜਬਲਪੁਰ ਵਾਲਿਆਂ ਨੇ ਸ੍ਰੀ ਅਖੰਡ ਪਾਠ ਦੀ ਸਮਾਪਤੀ ਕਰਾ ਕੇ ਦੇਹ-ਅਰੋਗਤਾ ਲਈ ਅਰਦਾਸ ਕੀਤੀ ਤੇ ਸੰਤ ਸਿਪਾਹੀ ਲਈ ੫) ਭੇਟਾ ਕੀਤੇ। ਸਤਿਗੁਰੂ ਚੰਗੀ ਸੇਹਤ ਬਖ਼ਸ਼ਣ।

* ਕੁੜਮਾਈ *

ਸ: ਕਰਤਾਰ ਸਿੰਘ ਜੀ ਬਜਾਜ, ਆਫ਼ ਪ੍ਰਿੰਸ ਸਾੜ੍ਹੀ ਸੈਂਟਰ ਗਾਜ਼ੀਆਬਾਦ ਵਾਲਿਆਂ ਦੇ ਸਪੁਤਰ, ਸ: ਮਹਿੰਦਰ ਸਿੰਘ ਦੀ ਕੁੜਮਾਈ੨-੧੨-੭੩ਨੂੰ ਬੀਬੀ ਰੰਜੀਤ ਕੌਰ, ਸਪੁਤਰੀ ਸ: ਜਵਾਲਾ ਸਿੰਘ ਭਠੇ ਵਾਲੇ, ਲਾਡੂਆ ਜ਼ਿਲਾ ਕਰਨਾਲ ਨਾਲ ਹੋਈ। ਇਸ ਖੁਸ਼ੀ ਦੇ ੫) ਸ: ਹਰਦਿਤ ਸਿੰਘ ਜੀ ਲੁਧਿਆਣੇ ਵਾਲਿਆਂ ਰਾਹੀਂ ਪੁਜੇ ਹਨ। ਧੰਨਵਾਦ। ਸਤਿਗੁਰੂ ਸੰਜੋਗਾਂ ਵਿਚ ਬਰਕਤ ਪਾਣ।

* ਸੁਭ ਅਨੰਦ ਕਾਰਜ *

ਹੇਠ ਲਿਖੇ ਸੁਭ ਅਨੰਦ ਕਾਰਜਾਂ ਪੁਰ ਹਾਰਦਿਕ ਵਧਾਈਆਂ ਭੇਟਾ ਹਨ। ਸਤਿਗੁਰੂ ਜੋੜੀਆਂ ਨੂੰ ਚਿਰੰਜੀਵਤਾ, ਸਿਖੀ ਸਿਦਕ ਤੇ ਪਰਸਪਰ ਪਿਆਰ ਬਖਸ਼ਣ :-

ਸ: ਜਗਤ ਸਿੰਘ ਜੀ ਹਕੀਮ ਲਾਇਲਪੁਰੀ, ਪੰਜਾਬੀ ਬਾਗ, ਨਵੀਂ ਦਿਲੀ ਵਾਲਿਆਂ ਦੇ ਪੋਤਰੇ ਤੇ ਸ: ਰਣਜੀਤ ਸਿੰਘ ਖੁਰਾਣਾ ਦੇ ਸਪੁਤਰ, ਸ: ਕੰਵਲਜੀਤ

ਸਿੰਘ ਦਾ ਸ਼ੁਭ ਅਨੰਦ ਕਾਰਜ ਸ: ਗੁਰਮੁਖ ਸਿੰਘ ਜੀ ਕਿਰਤੀ ਨਗਰ, ਨਵੀਂ ਦਿਲੀ ਵਾਲਿਆਂ ਦੀ ਸਪੁਤਰੀ, ਬੀਬੀ ਪਰਵਿੰਦਰ ਕੌਰ ਨਾਲ, ੧੦-੧੨-੭੩ ਨੂੰ ਹੋਇਆ। ਇਸ ਖੁਸ਼ੀ ਦੀ ਭੇਟਾ ੨੫) ਪੁਜੀ ਹੈ। ਧਨਵਾਦ।

ਸ: ਰਾਜਿੰਦਰ ਸਿੰਘ ਜੀ ਛਾਬੜਾ, ਲਜਪਤ ਕੁੰਜ, ਨੇਪੀਅਰ ਟਾਊਨ, ਜਬਲਪੁਰ ਵਾਲੇ ਆਪਣੇ ਬਚੇ ਸ: ਗਜਿੰਦਰ ਸਿੰਘ ਦੀ ਸ਼ਾਦੀ ਦੀ ਖੁਸ਼ੀ ਵਿਚ ੧੧) ਸੰਤ ਸਿਪਾਹੀ ਲਈ ਭੇਟਾ ਕਰਦੇ ਹਨ। ਧੰਨਵਾਦ।

ਸ: ਗੁਰਚਰਨ ਸਿੰਘ ਜੀ, ਖੰਡਪੁਰ, ਪਾਨੀਪਤ ਵਾਲਿਆਂ ਦੇ ਸਪੁਤਰ, ਸ: ਮਨੋਹਰ ਸਿੰਘ ਦਾ ਸ਼ੁਭ ਅਨੰਦ ਕਾਰਜ ਸ: ਪ੍ਰੇਮ ਸਿੰਘ ਲਾਇਲਪੁਰੀ, ਪੰਜਾਬੀ ਬਾਗ ਦਿਲੀ ਵਾਲਿਆਂ ਦੀ ਸਪੁਤਰੀ, ਬੀਬੀ ਦਵਿੰਦਰ ਕੌਰ ਨਾਲ ਹੋਇਆ। ਇਸ ਖੁਸ਼ੀ ਦੀ ਭੇਟਾ ੧੦) ਪਾਨੀਪਤ ਤੋਂ ਪੁਜੀ ਹੈ। ਧੰਨਵਾਦ।

ਸ: ਸੋਹਨ ਸਿੰਘ ਜੀ ਵੋਹਰਾ, ਸਦਰ ਬਜ਼ਾਰ, ਅਲਾਹਬਾਦ ਵਾਲਿਆਂ ਦੀ ਸਪੁਤਰੀ, ਬੀਬੀ ਮਨਮੋਹਨੀ ਦਾ ਸ਼ੁਭ ਅਨੰਦ ਕਾਰਜ ਕੈਪਟਨ ਚਰਨਜੀਤ ਸਿੰਘ, ਸਪੁਤਰ ਸ: ਜਸਵੰਤ ਸਿੰਘ ਮਹਿਤਾ, ਅਲਾਹਬਾਦ ਵਾਲਿਆਂ ਨਾਲ ਹੋਇਆ। ਦੋਹਾਂ ਜੁੜੇ ਪਰਿਵਾਰਾਂ ਵਲੋਂ ਸੰਤ ਸਿਪਾਹੀ ਲਈ ੮॥) ਤੇ ਸ੍ਰੀ ਦਰਬਾਰ ਸਾਹਿਬ ਦੇ ਪ੍ਰਸ਼ਾਦ ਲਈ ੨॥) ਪੁਜੇ ਹਨ। ਧੰਨਵਾਦ।

ਸ: ਲਹਿਣਾ ਸਿੰਘ ਜੀ ਨਜੀਬਾਬਾਦ ਵਾਲਿਆਂ ਦੇ ਸਪੁਤਰ, ਸ: ਜਸਬੀਰ ਸਿੰਘ ਬੀ. ਏ. ਦਾ ਸ਼ੁਭ ਅਨੰਦ ਕਾਰਜ ਬੀਬੀ ਗੁਰਚਰਨ ਕੌਰ, ਸਪੁਤਰੀ ਸ: ਇੰਦਰ ਸਿੰਘ, ਨਿਵਾਸੀ ਧਰਮਪੁਰ, ਨਾਲ ੨੭-੧੧-੭੩ ਨੂੰ ਹੋਇਆ। ਇਸ ਖੁਸ਼ੀ ਦੀ ਭੇਟਾ ੮) ਨਜੀਬਾਬਾਦ ਤੋਂ ਪੁਜੀ ਹੈ। ਧੰਨਵਾਦ।

ਸ: ਇੰਦਰ ਸਿੰਘ ਭਾਟੀਆ, ਮੁਜ਼ੱਫਰਪੁਰ ਬਿਹਾਰ ਵਾਲਿਆਂ ਦੇ ਸਪੁਤਰ, ਸ: ਮੋਹਨ ਸਿੰਘ ਭਾਟੀਆ ਦਾ ਸ਼ੁਭ ਅਨੰਦ ਕਾਰਜ ਬੀਬੀ ਸੁਰਿੰਦਰ ਕੌਰ, ਸਪੁਤਰੀ ਸ: ਇੰਦਰ ਸਿੰਘ ਮਹੂਆ, ਹਾਜੀਪੁਰ ਬਿਹਾਰ ਨਿਵਾਸੀ ਨਾਲ ੨੭-੧੧-੭੩ ਨੂੰ ਹੋਇਆ। ਇਸ ਖੁਸ਼ੀ ਦੀ ਭੇਟਾ ੫॥) ਸ: ਸਤਪਾਲ ਸਿਘ ਭਾਟੀਆ ਰਾਹੀਂ ਪੁਜੀ ਹੈ। ਧੰਨਵਾਦ।

ਸ: ਜਸਬੀਰ ਸਿੰਘ ਸਪੁਤਰ ਸ: ਅਤਰ ਸਿੰਘ ਦਾ ਸ਼ੁਭ ਅਨੰਦ ਕਾਰਜ ਬੀਬੀ ਪਰਮਜੀਤ ਕੌਰ, ਸਪੁਤਰੀ ਸ: ਹਰਭਜਨ ਸਿੰਘ ਨਾਲ ਹੋਣ ਦੀ ਖੁਸ਼ੀ ਵਿਚ ਸੰਤ ਸਿਪਾਹੀ ਲਈ ੫) ਭੇਟਾ ਹੋਏ ਜੋ ਸ: ਸੁਰਜੀਤ ਸਿੰਘ ਸੈਕ੍ਰੇਟਰੀ ਸਚਖੰਡ ਦਰਬਾਰ, ਸਿਖ ਕਾਲੋਨੀ, ਉਦੈਪੁਰ ਰਾਜਸਥਾਨ ਰਾਹੀਂ ਪੁਜੇ ਹਨ। ਧੰਨਵਾਦ।

ਸੇਠ ਮੇਲਾ ਰਾਮ, ਮਿਣਕ, ਜ਼ਿਲਾ ਰਾਮਪੁਰ ਵਾਲਿਆਂ ਦੇ ਸਪੁਤਰ, ਸ: ਬਲਬੀਰ ਸਿੰਘ ਦਾ ਸ਼ੁਭ ਅਨੰਦ ਕਾਰਜ ੧੯-੧੧-੭੩ ਨੂੰ, ਕਰਨੈਲ ਗੰਜ ਜ਼ਿਲਾ ਗੁਡਾ ਵਿਚ, ਬੀਬੀ ਜਸਬੀਰ ਕੌਰ, ਸਪੁਤਰੀ ਸ: ਹਵੇਲਾ ਸਿੰਘ ਨਾਲ ਹੋਇਆ। ਇਸ ਖੁਸ਼ੀ ਦੇ ੫) ਸ: ਸੁਜਾਨ ਸਿੰਘ ਨਾਗਰਾ ਝਾਂਸੀ ਵਾਲਿਆਂ ਰਾਹੀਂ ਪੁਜੇ ਹਨ। ਧੰਨਵਾਦ।

ਸ: ਗੁਰਮੁਖ ਸਿੰਘ ਜੀ ਭਾਟੀਆ, ਨੂਰਉਲਾ ਰੋਡ, ਅਲ੍ਹਾਬਾਦ ਵਾਲੇ ਆਪਣੇ ਸਪੁਤਰ ਸ: ਰਵਿੰਦਰਪਾਲ ਸਿੰਘ ਦੇ ਸ਼ੁਭ ਵਿਵਾਹ, ਜੋ ੯-੧੦-੭੩ ਨੂੰ ਹੋਇਆ ਦੀ ਖੁਸ਼ੀ ਵਿਚ ੫) ਸੰਤ ਸਿਪਾਹੀ ਲਈ ਭੇਜਦੇ ਹਨ। ਧੰਨਵਾਦ।

ਸ: ਮੰਗਤ ਸਿੰਘ ਜੀ ਭਾਟੀਆ, ਆਹਲਾ ਜ਼ਿਲਾ ਗੁਜਰਾਤ, ਹਾਲ ਰੋੜਕੇਲਾ ਦੇ ਸਪੁਤਰ, ਕਾਕਾ ਬੀਰ ਸਿੰਘ ਭਾਟੀਆ ਦਾ ਸ਼ੁਭ ਵਿਵਾਹ ੨-੧੨-੭੩ ਨੂੰ ਬੀਬੀ ਪ੍ਰੀਤਮ ਕੌਰ (ਸਪੁਤਰੀ ਸ: ਰਵੇਲ ਸਿੰਘ ਛਾਬੜਾ ਪੰਜਾਬ ਫਰੂਟ ਮਰਚੈਂਟ ਬਿਲਾਸਪੁਰ ਮ. ਪ.) ਨਾਲ ਹੋਇਆ। ਇਸ ਖੁਸ਼ੀ ਵਿਚ ੫) ਸੰਤ ਸਿਪਾਹੀ ਨੂੰ ਸ: ਤਾਰਾ ਸਿੰਘ ਜੀ 'ਅਕਸ' ਰਾਹੀਂ ਭੇਟਾ ਕੀਤੇ ਗਏ। ਧੰਨਵਾਦ।

ਸ: ਹਰਬੰਸ ਸਿੰਘ (ਸਪੁਤਰ ਸ: ਸਰਦਾਰ ਸਿੰਘ ਗੰਭੀਰ ਆਫ ਲਾਭ ਸਿੰਘ ਸੁਰਜੀਤ ਸਿੰਘ ਬੇਹੀਹਰ ਜ਼ਿਲਾ ਬਾਲਾਘਾਟ ਮ. ਪ.) ਦਾ ਸ਼ੁਭ ਅਨੰਦ ਕਾਰਜ ਸ. ਜਗਤ ਸਿੰਘ ਜੀ ਗੁਲਾਟੀ ਗੋਂਦੀਆ ਵਾਲੇ ਦੀ ਸਪੁਤਰੀ, ਬੀਬੀ ਸੰਤੋਸ਼ ਕੌਰ ਨਾਲ ਹੋਇਆ। ਇਸ ਖੁਸ਼ੀ ਵਿਚ ਆਪ ਨੇ ਆਪਣੇ ਗ੍ਰਹਿ ਬੇਹੀਹਾਰ ਵਿਚ ੨-੧੧-੭੩ ਨੂੰ ਸ੍ਰੀ ਅਖੰਡ ਪਾਠ ਦਾ ਭੋਗ ਪਵਾਇਆ ਤੇ ੫) ਸੰਤ ਸਿਪਾਹੀ ਤੇ ੫) ਸ੍ਰੀ ਹਰਿਮੰਦਰ ਸਾਹਿਬ ਵਿਚ ਭੇਟਾ ਕਰਨ ਲਈ ਭੇਜੇ ਹਨ। ਧੰਨਵਾਦ।

ਸ. ਲਾਭ ਸਿੰਘ ਜੀ ਖੰਡਵਾ ਵਾਲਿਆ ਨੇ ਆਪਣੇ ਲੜਕੇ ਦੀ ਸ਼ਾਦੀ ਦੀ ਖੁਸ਼ੀ ਵਿਚ ੫) ਸੰਤ ਸਿਪਾਹੀ ਲਈ ਭੇਟਾ ਕੀਤੇ ਜੋ ਸੈਕ੍ਰੇਟਰੀ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ ਖੰਡਵਾ ਰਾਹੀਂ ਪੁਜੇ ਹਨ। ਧੰਨਵਾਦ।

ਸ: ਸਰਦਾਰ ਸਿੰਘ ਜੀ ਮਕੜ, ਜਬਲਪੁਰ

ਵਾਲਿਆਂ ਨੇ ਆਪਣੇ ਬੱਚੇ ਦੀ ਸ਼ਾਦੀ ਪੁਰ ਸ੍ਰੀ ਅਖੰਡ ਪਾਠ ਦਾ ਭੋਗ ਪਵਾਇਆ। ਇਸ ਖੁਸ਼ੀ ਵਿਚ ਸੰਤ ਸਿਪਾਹੀ ਨੂੰ ੨।।) ਭੇਟਾ ਕੀਤੀ ਜੋ ਸ. ਰਾਜਿੰਦਰ ਸਿੰਘ ਜੀ ਛਾਬੜਾ, ਲਾਜਪਤ ਕੁੰਚ, ਜਬਲਪੁਰ ਰਾਹੀਂ ਪੁਜੇ ਹਨ। ਧੰਨਵਾਦ।

ਬੀਬੀ ਪਰਮਜੀਤ ਕੌਰ (ਸਪੁਤਰੀ ਸ. ਰਣਜੀਤ ਸਿੰਘ ਭੰਬਰ ਸਤਨਾ ਵਾਲੇ) ਦਾ ਸ਼ੁਭ ਅਨਦ ਕਾਰਜ ਕਾਕਾ ਮਹਿੰਦਰ ਸਿੰਘ (ਸਪੁਤਰ ਸ. ਗੁਰਦਿਆਲ ਸਿੰਘ ਜੀ. ਜੀ. ਐਸ. ਬ੍ਰਾਦਰਜ਼ ਕਾਨਪੁਰ) ਨਾਲ ਹੋਇਆ।

* ਸ਼ੋਕ ਸਮਾਚਾਰ *

ਇਦੌਰ ਨਿਵਾਸੀ ਸ. ਉਤਮ ਸਿੰਘ, ਡਾ. ਰੰਜੀਤ ਸਿੰਘ ਤੇ ਸ. ਦੀਵਾਨ ਸਿੰਘ ਜੀ ਵਲੋਂ ਆਪਣੇ ਮਾਤਾ ਜੀ ਦੇ ਨਮਿਤ ਰਖਾਏ ਸ੍ਰੀ ਅਖੰਡ ਪਾਠ ਦੀ ਸਮਾਪਤੀ ਸਮੇਂ ਭੇਟਾ ਵਜੋਂ ੫) ਸ. ਵਿਕਰਮ ਸਿੰਘ ਜੀ ਮੈਨੇਜਰ ਸਿੰਘ ਸਭਾ ਰਾਹੀਂ ਪੁਜੇ ਹਨ। ਧੰਨਵਾਦ।

ਸ੍ਰੀ ਅਨੰਤ ਰਾਮ ਜੀ ਖਨੂਜਾ ਜਾਨੇ ਚਕੀਆਂ (ਸਾਗਰ ਵਾਲੇ) ਭੂਪਾਲ ਮ. ਪ. ਦੀ ਧਰਮ ਪਤਨੀ, ਸ੍ਰੀਮਤੀ ਭਾਗਵੰਤੀ ਜੀ ਦੇ ਵਰ੍ਹੀਣੇ ਸਬੰਧੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਾਠ ਦਾ ਭੋਗ ੨੫-੧੨-੭੩ ਨੂੰ ਪਿਆ। ਇਸ ਸਮੇਂ ਦੀ ਭੇਟਾ ੫) ਪੁਜੀ ਹੈ। ਧੰਨਵਾਦ।

ਸ. ਸਤਨਾਮ ਸਿੰਘ ਭਗਵੰਤ ਸਿੰਘ ਬਾਰਾਬੰਕੀ ਵਾਲਿਆਂ ਨੇ ਆਪਣੇ ਪਿਤਾ, ਸ. ਰਵੇਲ ਸਿੰਘ ਜੀ ਦਾ ਵਰ੍ਹੀਣਾ ਮਨਾਉਂਦਿਆਂ ੩੦-੧੧-੭੩ ਨੂੰ ਸ੍ਰੀ ਅਖੰਡ ਪਾਠ ਦੀ ਸਮਾਪਤੀ ਕਰਾਈ ਤੇ ਭੇਟਾ ਵਜੋਂ ੨।।) ਭੇਜ ਹਨ। ਧੰਨਵਾਦ।

★

---


# ਗ੍ਰੰਥੀ ਦੀ ਸੇਵਾ ਹਾਜ਼ਰ ਹੈ

ਇਕ ਸਜਣ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਮਿਸ਼ਨਰੀ ਡਿਊਟੀ ਤੋਂ ਫਾਰਗ ਹੋ ਰਿਹਾ ਹੈ।

- ਸਿਖ ਮਿਸ਼ਨਰੀ ਕਾਲਜ ਤੋਂ ਪਾਸ ਸ਼ੁਦਾ ਮਿਸ਼ਨਰੀ ਹੈ।
- ਪੰਜਾਬੀ, ਉਰਦੂ, ਹਿੰਦੀ, ਅੰਗਰੇਜ਼ੀ ਪੜ੍ਹਿਆ ਹੋਇਆ ਹੈ।
- ੨੫ ਸਾਲ ਦਾ ਪ੍ਰਚਾਰ ਤਜਰਬਾ ਹੈ।
- ਸ੍ਰੀ ਗੁਰੂ ਗ੍ਰੰਥ ਸਾਹਿਬ ਤੇ ਸੂਰਜ ਪ੍ਰਕਾਸ਼ ਦੀ ਕਥਾ ਕਰ ਸਕਦਾ ਹੈ, ਹਰ ਪ੍ਰਕਾਰ ਦਾ ਸਿਖੀ ਪ੍ਰਚਾਰ, ਲੈਕਚਰ ਅਛਾ ਕਰ ਸਕਦਾ ਹੈ। ਹਰ ਤਰ੍ਹਾਂ ਦੇ ਧਾਰਮਕ ਤੇ ਸਮਾਜਕ ਸਮਾਗਮ ਨਿਬਾਹ ਸਕਦਾ ਹੈ।
- ਸੁਭਾ ਮਿਲਾਪੜਾ ਤੇ ਨਿਮਰ ਤੇ ਦਰਸ਼ਨ ਪ੍ਰਭਾਵਸ਼ਾਲੀ ਹੈ, ਨਿਤਨੇਮੀ ਤੇ ਰਹਿਤ ਬਹਿਤ ਵਿਚ ਪੱਕਾ ਹੈ, ਬਾਲ ਬਚੇਦਾਰ ਹੈ ਅਤੇ ਸੇਹਤ ਬਹੁਤ ਅਛੀ ਹੈ।
- ਪਰਵਾਰ ਸਹਿਤ ਜਾਂ ਇਕੱਲਾ ਆ ਸਕਦਾ ਹੈ।

ਇਸ ਪਤੇ ਤੇ ਚਿਠੀ ਚਪਾਠੀ ਜਾਂ ਮਿਲ ਕੇ ਪਤਾ ਕਰੋ ਜੀ—

## ਗਿਆਨੀ ਜ: ਜ: ਸਿੰਘ ਮਾਰਫ਼ਤ ਸੰਤ ਸਿਪਾਹੀ

ਲਾਲ ਹਵੇਲੀ, ਗੇਟ ਮਹਾਂ ਸਿੰਘ, ਅੰਮ੍ਰਿਤਸਰ।


---

# ਪਾਠਕ ਜੀ

ਜਦ ਤੁਹਾਨੂੰ ਪਰਚਾ ਨਾ ਪਹੁੰਚੇ ਤਾਂ ਇਸ ਵਿਚ ਸਾਡਾ ਕਸੂਰ ਨਾ ਸਮਝੋ, ਡਾਕ ਦੀ ਖਰਾਬੀ ਜਾਂ ਉਕਾਈ ਕਰ ਕੇ ਪਰਚਾ ਨਹੀਂ ਪਹੁੰਚਦਾ। ਆਪ ੧੨-੧੩ ਤਰੀਕ ਤੋਂ ਬਾਅਦ ਦੂਜੇ ਪਰਚੇ ਲਈ ਲਿਖ ਭੇਜੋ ਤੇ ਆਪਣਾ ਚਿਟ ਨੰਬਰ (ਮਹੀਨੇ ਸਮੇਤ) ਤੇ ਪੂਰਾ ਐਡਰੈਸ ਭੀ ਲਿਖੋ। ਫ਼ੌਰਨ ਦੂਜਾ ਪਰਚਾ ਭੇਜ ਦਿਤਾ ਜਾਏਗਾ।

ਮੈਨੇਜਰ ਸੰਤ ਸਿਪਾਹੀ, ਗੇਟ ਮਹਾਂ ਸਿੰਘ, ਅੰਮ੍ਰਿਤਸਰ।

# ਸੰਤ ਸਿਪਾਹੀ ਕਵੀ ਦਰਬਾਰ

ਅਗਲਾ ਮਹੀਨਾ ਫ਼ਰਵਰੀ ਦਾ ਹੈ। ਫ਼ਰਵਰੀ ਦੇ ਮਹੀਨੇ ਸਿਖਾਂ ਉਧਰ ਇਮਤਿਹਾਨ ਆਉਂਦੇ ਰਹੇ ਹਨ ਤੇ ਸਿਖ ਜੀਵਨ ਮਰਨ ਦੀ ਬਾਜ਼ੀ ਲਾ ਕੇ ਉਸ ਵਿਚੋਂ ਪਾਸ ਹੁੰਦੇ ਰਹੇ ਹਨ। ਸਿਖ ਸ਼ਾਹਮਣੇ ਆਪਣੇ ਨਿਸ਼ਚੇ, ਪਿਛਲੇ ਇਤਿਹਾਸ ਤੇ ਪਿਛਲੀਆਂ ਰਵਾਇਤਾਂ ਦੀ ਨੀਂਹ ਉਤੇ ਕਈ ਨਸ਼ਾਨੇ ਬਣ ਚੁਕੇ ਹਨ ਅਤੇ ਗੁਣਾਂ ਅਉਗੁਣਾਂ ਦੀਆਂ ਕੀਮਤਾਂ ਨਿਸਚਿਤ ਹੋ ਚੁਕੀਆਂ ਹਨ। ਹਰ ਸਮੇਂ ਦਾ ਸਿਖ ਆਪਣੇ ਮਿਥੇ ਨਿਸ਼ਾਨੇ ਤੇ ਪੂਰਾ ਉਤਰਨ ਲਈ ਆਪਣੇ ਤਨ, ਮਨ, ਧਨ ਦੀ ਕੁਰਬਾਨੀ ਕਰਦਾ ਰਿਹਾ ਹੈ, ਤਾਂ ਜੋ ਉਹਨਾਂ ਤੋਂ ਵੀ ਬਹੁਮੁਲੀਆਂ ਵਸਤਾਂ ਖਰੀਦ ਸਕੇ। ਧਰਮ ਦੀ ਪਾਲਨਾ, ਜ਼ੁਲਮ ਦਾ ਨਾਸ਼, ਮਜ਼ਲੂਮ ਦੀ ਰਾਖੀ, ਅਣਖ ਦੀ ਕਾਇਮੀ ਨੂੰ ਸਿਖ ਹਮੇਸ਼ਾਂ ਸਭ ਤੋਂ ਵਧ ਕੀਮਤੀ ਸਮਝਦਾ ਆਇਆ ਹੈ ਤੇ ਇਨ੍ਹਾਂ ਦੀ ਪ੍ਰਾਪਤੀ ਲਈ ਉਹ ਜਾਨ, ਮਾਲ ਤੇ ਪਰਵਾਰ ਦੀ ਭੀ ਬਲੀ ਚਾੜ੍ਹਦਾ ਆਇਆ। ਇਹ ਹੁਣ ਸਿਖਾਂ ਦਾ ਬਿਰਦ ਬਣ ਚੁਕਾ ਹੈ, ਪਕੀ ਰਵਾਇਤ ਬਣ ਚੁਕੀ ਹੈ।

ਸੰਨ ੧੭੬੨ ਵਿਚ ਫਰਵਰੀ ਵਿਚ ਸਿਖਾਂ ਦੀ ਅਣਖ ਨੂੰ ਇਕ ਡਾਢੀ ਵੰਗਾਰ ਆਈ ਤਾਂ ਉਸ ਸਮੇਂ ਅੰਮ੍ਰਿਤਧਾਰੀ ਸਿੰਘਾਂ ਦੀ ਅੱਧੀ ਕੌਮ ਨੇ ਆਪਣੀਆਂ ਜਾਨਾਂ ਬਲੀਦਾਨ ਕਰ ਕੇ ਅਹਿਮਦਸ਼ਾਹ ਅਬਦਾਲੀ ਨੂੰ ਦਸ ਦਿਤਾ ਕਿ ਸਿੰਘ ਮਰ ਜਾਂਦੇ ਹਨ ਪਰ ਧਰਮ, ਕੌਮੀ ਅਣਖ ਤੇ ਹੋਰ ਜਿਸ ਚੀਜ਼ ਨੂੰ ਉਹ ਕੀਮਤੀ ਤੇ ਪਿਆਰਾ ਸਮਝਦੇ ਹਨ, ਉਸ ਤੋਂ ਮੂੰਹ ਨਹੀਂ ਮੋੜਦੇ। ੧੯੨੧ ਵਿਚ ਫਰਵਰੀ ਵਿਚ ਸੈਂਦੇ ਲਗ ਪਗ ਸਿੰਘਾਂ ਨੇ ਗੁਰਦੁਆਰਾ ਨਨਕਾਣਾ ਸਾਹਿਬ ਦੀ ਪਵਿਤਰਤਾ ਤੇ ਪੱਤ ਲਈ ਐਸੀ ਮਿਥ ਕੇ ਸ਼ਹੀਦੀ ਦਿਤੀ ਕਿ ਅਜ ਤਕ ਉਸ ਦੀ ਧੁੰਮ ਪਈ ਹੋਈ ਹੈ ਤੇ ਸਿੰਘਾਂ ਦਾ ਸ਼ਹੀਦੀ ਵਿਰਸਾ ਕਾਇਮ ਚਲਿਆ ਆ ਰਿਹਾ ਹੈ। ਹਰ ਫਰਵਰੀ ਵਿਚ ਅਸੀਂ ਨਨਕਾਣੇ ਸਾਹਿਬ ਦੇ ਸ਼ਹੀਦਾਂ ਦੀ ਯਾਦਗਾਰ ਮਨਾ ਕੇ ਸ਼ਹੀਦੀ ਵਿਰਸੇ ਨੂੰ ਸੰਭਾਲਦੇ ਹਾਂ ਤੇ ਪ੍ਰਣ ਕਰਦੇ ਹਾਂ ਕਿ ਅਸੀਂ ਸਾਰੇ ਇਸ ਵਿਰਸੇ ਨੂੰ ਅਗੇ ਤੋਰਾਂਗੇ ਤੇ ਧਰਮ ਲਈ ਤੇ ਹੋਰ ਸਿਖੀ ਆਦਰਸ਼ਾਂ ਲਈ ਜਾਨਾਂ ਵਾਰਦੇ ਰਹਾਂਗੇ। ਇਸ ਫਰਵਰੀ ਦੀ ੨੦ ਤਰੀਕ ਨੂੰ ਫਿਰ ਉਹੋ ਸ਼ਹੀਦੀ ਦਿਵਸ ਆ ਰਿਹਾ ਹੈ। ਸ਼ਹੀਦੀ ਸ਼ਰਧਾ ਪਕਾਣ ਤੇ ਸ਼ਹੀਦੀ ਪ੍ਰਣ ਲੈਣ ਲਈ ਅਸੀਂ ਕਵੀ ਵੀਰਾਂ ਨੂੰ ਭੀ ਵੰਗਾਰਦੇ ਹਾਂ ਤੇ ਇਹ ਸਮੱਸਿਆ ਪੇਸ਼ ਕਰਦੇ ਹਾਂ :

... ... ... ... ਤੈਨੂੰ ਤੇਰਾ ਇਤਿਹਾਸ ਪੁਕਾਰਦਾ ਏ : ਵਜ਼ਨ ਬੈਂਤ।

ਨਮੂਨਾ : ਉਠ ਲੱਕ ਬੰਨ੍ਹ ਕੇ ਬਲ ਧਾਰ ਸਿੰਘਾ ਤੈਨੂੰ ਤੇਰਾ ਇਤਿਹਾਸ ਪੁਕਾਰਦਾ ਏ।

---

ਇਸ ਮਹੀਨੇ ਦੀ ਸਮੱਸਿਆ :

## ਪੰਥ ਸੰਤ ਸਿਪਾਹੀ ਬਣਾਇਆ ਗਿਆ

* ਸ. ਹਰਬੰਸ ਸਿੰਘ 'ਨਿਰਮਲ', ਅੰਮ੍ਰਿਤਸਰ *

ਸੈਦਖਾਨ ਵਰਗੇ ਜ਼ੁਲਮੀ ਜਾਬਰਾਂ ਨੂੰ ਮਾਲਾ ਜਾਪ ਜਪਾਣ ਸਿਖਾਇਆ ਗਿਆ।
ਇਕ ਦਰ ਕਾਇਰਾਂ ਬੁਜ਼ਦਿਲਾਂ ਹੀਣਿਆਂ ਨੂੰ ਦੇ ਕੇ ਬੀਰਤਾ ਸਿੰਘ ਸਜਾਇਆ ਗਿਆ।

ਚੂਕ ਨੀਵਿਆਂ ਨੂੰ ਤੇਗ ਉਚਿਆਂ ਨੂੰ ਇਕੋ ਥਾਂ ਦੇ ਉਤੇ ਬਹਾਇਆ ਗਿਆ।
ਸ਼ੇਰ ਗਊ ਬਘਿਆੜ ਤੇ ਬਕਰੀ ਨੂੰ ਇਕੋ ਘਾਟ ਤੇ ਪਾਣੀ ਪਲਾਇਆ ਗਿਆ।
ਖਤਰੀ ਨਾਈ ਪੰਡਤ ਝੀਉਰ ਜੱਟ ਛੀਬੇ ਛੂਤਾਛੂਤ ਮਿਲ ਪੰਥ ਸਜਾਇਆ ਗਿਆ।
ਇਕ ਹਥ ਤੇਗ ਦੂਜੇ ਹਥ ਦੇਹ ਮਾਲਾ, ਪੰਥ ਸੰਤ ਸ਼ਿਪਾਹੀ ਬਣਾਇਆ ਗਿਆ।

ਉਸ ਸੰਤ ਸਿਪਾਹੀ ਦੀ ਬਾਂਹ ਫੜ ਕੇ, ਏਦਾਂ ਉਸ ਦੇ ਤਾਈਂ ਸਮਝਾਇਆ ਗਿਆ।
ਉਠੇ ਹੱਥ ਨਾ ਕਿਸੇ ਮਜ਼ਲੂਮ ਉਤੇ, ਕੜਾ ਉਸ ਦੇ ਤਾਈਂ ਪਵਾਇਆ ਗਿਆ।
ਕਰਕੇ ਉਠ ਇਸ਼ਨਾਨ ਕਰ ਭਜਨ ਕਰਨਾ, ਕਿਰਤ ਧਰਮ ਦੀ ਕਰਨ ਤੇ ਲਾਇਆ ਗਿਆ।
ਉਸ ਕਿਰਤ ਦੇ ਵਿਚੋਂ ਦਸਵੰਧ ਦੇ ਕੇ, ਵੰਡ ਛਕਣ ਦਾ ਸਬਕ ਪੜ੍ਹਾਇਆ ਗਿਆ।
ਜਾਤ ਪਾਤ ਦੇ ਝਗੜੇ ਨਿਬੇੜ ਦਿਤੇ, ਇਕ ਬਾਟੇ 'ਚ ਅੰਮ੍ਰਿਤ ਛਕਾਇਆ ਗਿਆ।
ਨਾ ਕੋਈ ਰਿਹਾ ਸੋਢੀ ਨਾ ਕੋਈ ਰਿਹਾ ਬੇਦੀ, ਪੰਥ ਸੰਤ ਸਿਪਾਹੀ ਬਣਾਇਆ ਗਿਆ।

ਢੱਲ ਕਿਰਪਾਨ ਹਥ ਵਿਚ ਮਾਲਾ ਰਖਣੀ ਏ, ਇਹ ਸਭ ਦੇ ਤਾਈਂ ਸੁਣਾਇਆ ਗਿਆ।
ਗੁਰੂ ਚੇਲੇ ਦਾ ਵਿਤਕਰਾ ਦੂਰ ਕੀਤਾ, ਚੇਲਾ ਗੁਰੂ ਗੁਰ ਚੇਲਾ ਸਦਾਇਆ ਗਿਆ।
ਹੁਕਮ ਮੰਨਿਆ ਗੁਰੂ ਨੇ ਚੇਲਿਆਂ ਦਾ, ਗੁਰੂ ਮੰਨ ਕੇ ਹੁਕਮ ਵਜਾਇਆ ਗਿਆ।
ਪੰਥ ਗੁਰੂ ਮੇਰਾ ਚੇਲਾ ਪੰਥ ਦਾ ਮੈਂ, ਜੋ ਕੁਝ ਕਿਹਾ ਸੀ ਕਰ ਕੇ ਵਖਾਇਆ ਗਿਆ।
ਦੇ ਕੇ ਪੰਥ ਨੂੰ ਗੁਰੂ ਨੇ ਜਿਗਾ ਕਲਗੀ, ਫੇਰ ਪੰਥ ਨੂੰ ਸੀਸ ਨਿਵਾਇਆ ਗਿਆ।
ਪੰਥ ਤਾਈਂ ਸ੍ਰਿਸ਼ਟੀ ਦਾ ਰਾਜ ਦੇ ਕੇ, ਪੰਥ ਸੰਤ ਸਿਪਾਹੀ ਬਣਾਇਆ ਗਿਆ।

ਗੁਰੂ ਪੰਥ ਨੂੰ ਆਪਣਾ ਇਸ਼ਟ ਕਹਿ ਕੇ, ਵਧ ਪੰਥ ਦਾ ਦਰਜਾ ਵਖਾਇਆ ਗਿਆ।
ਕਿਹਾ ਪੰਥ ਨੂੰ ਮੈਨੂੰ ਵੀ ਦਿਉ ਅੰਮ੍ਰਿਤ, ਹਥ ਪੰਥ ਦੇ ਅਗੇ ਫੈਲਾਇਆ ਗਿਆ।
ਜੇਹੜਾ ਬਾਣਾ ਅਕਾਲ ਦਾ ਹੈ ਬਾਣਾ, ਉਹ ਪੰਥ ਦੇ ਤਾਈਂ ਪਹਿਨਾਇਆ ਗਿਆ।
ਰਾਖਾ ਗਊ ਗਰੀਬ ਦਾ ਰਹੂ ਬਣ ਕੇ, ਏਦਾਂ ਪੰਥ ਦੇ ਤਾਈਂ ਸਲਾਹਿਆ ਗਿਆ।
ਪੰਥ ਇਕ ਨੰਬਰ ਹੈ ਸੰਸਾਰ ਵਿਚੋਂ, ਏਨਾ ਪੰਥ ਦੇ ਤਾਈਂ ਵਡਿਆਇਆ ਗਿਆ।
ਹਰ ਇਕ ਧਰਮ ਦੀ ਰਖਿਆ ਕਰੂ 'ਨਿਰਮਲ', ਪੰਥ ਸੰਤ ਸ਼ਿਪਾਹੀ ਬਣਾਇਆ ਗਿਆ।

* ਸ. ਸੁਰਜੀਤ ਸਿੰਘ 'ਮੀਤ' ਐਡਵੋਕੇਟ ਬਦਾਯੂੰ *

ਇਕ ਓਅੰਕਾਰ ਦੀ ਹੀ ਪੂਜਾ ਸਦਾ ਕਰਨਾ, ਸਿਖਾਂ ਤਾਈਂ ਇਹ ਮੰਤਰ ਸਮਝਾਇਆ ਗਿਆ।
ਫਸਿਆ ਧਰਮ ਦਾ ਬੇੜਾ ਤੂਫਾਨ ਵਿਚ ਸੀ, ਬਾਜੀ ਜਾਨ ਦੀ ਲਾ ਕੇ ਬਚਾਇਆ ਗਿਆ।
ਅਤਿਆਚਾਰਾਂ ਨੂੰ ਅਤੇ ਬੇਇਨਸਾਫੀਆਂ ਨੂੰ, ਰੱਬੀ ਸ਼ਕਤੀਆਂ ਦੁਆਰਾ ਦਬਾਇਆ ਗਿਆ।
ਦਸਮ ਗੁਰੂ ਜੀ ਦੇ ਪਰਮ ਕਰਮ ਦੁਆਰਾ, ਪੰਥ ਸੰਤ ਸਿਪਾਹੀ ਬਣਾਇਆ ਗਿਆ।
ਚਿੜੀਆਂ ਬਾਜ਼ਾਂ ਨੂੰ ਮਾਰ ਮੁਕੌਣ ਲਗੀਆਂ, ਇਤਨਾ ਉਨ੍ਹਾਂ 'ਚ ਸਾਹਸ ਵਧਾਇਆ ਗਿਆ।
ਜੋਸ਼ ਭਰ ਕੇ ਕਮਜ਼ੋਰਾਂ ਗਰੀਬਾਂ ਦੇ ਵਿਚ, ਸਵਾ ਲਖ ਨਾਲ ਇਕ ਲੜਾਇਆ ਗਿਆ।
ਚਾਰੋਂ ਪਾਸੇ ਸੀ ਰਾਜ ਹਨੇਰਿਆਂ ਦਾ, ਸਚ ਧਰਮ ਦਾ ਸੂਰਜ ਉਗਾਇਆ ਗਿਆ।
ਦਸਮ ਗੁਰੂ ਜੀ ਦੇ ਪਰਮ ਕਰਮ ਦੁਆਰਾ, ਪੰਥ ਸੰਤ ਸਿਪਾਹੀ ਬਣਾਇਆ ਗਿਆ।

ਉਚ ਨੀਚ ਦਾ ਭੇਦ ਮਿਟਾਣ ਦੇ ਲਈ, ਪੰਗਤ ਸੰਗਤ 'ਚ ਸਭ ਨੂੰ ਬਿਠਾਇਆ ਗਿਆ।
ਹਿੰਦੂ-ਮੁਸਲਿਮ ਦਾ ਮੇਲ ਕਰਾਣ ਦੇ ਲਈ, ਨਫ਼ਰਤ ਵਾਲੀ ਦੀਵਾਰ ਨੂੰ ਢਾਇਆ ਗਿਆ।

ਤਲਵਾਰ ਮਾਲਾ ਦਾ ਸ਼ਸਤਰ ਤੇ ਸ਼ਾਸਤਰ ਦਾ, ਸ਼ਕਤੀ ਭਗਤੀ ਦਾ ਮੇਲ ਕਰਾਇਆ ਗਿਆ ।
ਦਸ਼ਮ ਗੁਰੂ ਜੀ ਦੇ ਪਰਮ ਕਰਮ ਦੁਆਰਾ, ਪੰਥ ਸੰਤ ਸਿਪਾਹੀ ਬਣਾਇਆ ਗਿਆ ।
ਦਾਸ ਦੇਸ਼ ਆਜ਼ਾਦ ਕਰਾਣ ਦੇ ਲਈ, ਗੀਤ ਚੰਗੇ ਆਜ਼ਾਦੀ ਦਾ ਗਾਇਆ ਗਿਆ ।
ਜਾਬਰ ਜ਼ਾਲਮ ਦਾ ਮੂੰਹ ਭਵਾਣ ਦੇ ਲਈ, ਮੁਰਦਾ ਕੌਮ ਵਿਚ ਜੀਵਨ ਸੀ ਪਾਇਆ ਗਿਆ ।
ਸ਼ੇਰਾਂ ਵਾਂਗ ਬਹਾਦਰ ਬਣਾਣ ਦੇ ਲਈ, 'ਮੀਤ' ਖੰਡੇ ਦਾ ਅੰਮ੍ਰਿਤ ਪਿਲਾਇਆ ਗਿਆ ।
ਦਸਮ ਗੁਰੂ ਜੀ ਦੇ ਪਰਮ ਕਰਮ ਦੁਆਰਾ, ਪੰਥ ਸੰਤ ਸਿਪਾਹੀ ਬਣਾਇਆ ਗਿਆ ।

* ਸ. ਪ੍ਰੀਤਮ ਸਿੰਘ ਪ੍ਰੀਤਮ ੫੧ ਗਾਈਡ ਮਾਰਕੀਟ ਅੰਮ੍ਰਿਤਸਰ *

ਮੁਗਲਾਂ ਵਲੋਂ ਹਕੂਮਤ ਦੇ ਨਸ਼ੇ ਵਿਚ, ਜਦ ਅਤਿਆਚਾਰ ਦਾ ਦੌਰ ਚਲਾਇਆ ਗਿਆ ।
ਮੁਸ਼ਕਿਲ ਹੋਇਆ ਇਨਸਾਨਾਂ ਦੇ ਲਈ ਜੀਊਣਾ, ਐਸਾ ਕੁਫਰ ਦਾ ਜਾਲ ਵਛਾਇਆ ਗਿਆ ।
ਔਰੰਗਜ਼ੇਬ ਵਲੋਂ ਨਾਵੇਂ ਸਤਿਗੁਰਾਂ ਨੂੰ, ਦਿਲੀ ਸੱਦ ਕੇ ਕਤਲ ਕਰਵਾਇਆ ਗਿਆ ।
ਇੰਨਤਹਾ ਗਿਰਾਵਟ ਦੀ ਵੇਖ ਕੇ ਤੇ, 'ਦਸ਼ਮੇਸ਼' ਵਲੋਂ ਰਾਹ ਨਵਾਂ ਅਪਣਾਇਆ ਗਿਆ ।
ਦਯਾ, ਨਿਮਰਤਾ, ਬੀਰਤਾ, ਦੇਸ਼ ਭਗਤੀ, ਤੇ ਕੁਝ ਜੌਹਰ ਕੁਰਬਾਨੀ ਦਾ ਪਾਇਆ ਗਿਆ ।
ਜ਼ੁਲਮ ਵੇਖ ਕੇ ਜ਼ਾਲਮ ਦੇ ਟਾਕਰੇ ਲਈ, ਪੰਥ ਸੰਤ ਸਿਪਾਹੀ ਬਣਾਇਆ ਗਿਆ ।

ਦੇ ਕੇ ਸਾਰੇ ਜ਼ਮਾਨੇ ਦਾ ਦਰਦ ਸਾਨੂੰ, ਹਰ ਇਕ ਸੁਖ ਸਾਨੂੰ ਸਾਡੇ ਨਾਲ ਦਿਤਾ ।
ਅਚਨ-ਚੇਤ ਮਿਟਾ ਕੇ ਜ਼ਿੰਦਗੀ ਨੂੰ, ਜੀਵਨ ਮੌਤ ਦੇ ਵਿਚੋਂ ਵਖਾਲ ਦਿਤਾ ।
ਬਦਲਣ ਲਈ ਜ਼ਮਾਨੇ ਦੀ ਰੂਪ ਰੇਖਾ, ਸਮੇਂ ਤਾਈਂ ਨਰੋਆ ਖਿਆਲ ਦਿਤਾ ।
ਬੂਥੇ ਬਾਜ਼ਾਂ ਦੇ ਚਿੜੀਆਂ ਨੇ ਭੰਨ ਦਿਤੇ, ਐਸਾ ਸ਼ਕਤੀ ਦਾ ਜਾਮ ਪਿਆਲ ਦਿਤਾ ।
ਕਲਾ ਅ ਦਮੀ ਲੱਖਾਂ ਤੇ ਹੋਇਆ ਭਾਰੂ, ਜ਼ੱਰਾਂ ਪ੍ਰਬਤਾਂ ਨਾਲ ਟਕਰਾਇਆ ਗਿਆ ।
ਦੇਸ਼, ਧਰਮ ਤੇ ਆਨ ਦੀ ਰਖਿਆ ਲਈ, ਪੰਥ ਸੰਤ ਸਿਪਾਹੀ ਬਣਾਇਆ ਗਿਆ ।

* ਗਿ. ਲਾਲ ਸਿੰਘ 'ਸੁਲਹਾਨੀ' ਸਿਖ ਮਿਸ਼ਨਰੀ ਜ਼ਿਲਾ ਫੀਰੋਜ਼ਪੁਰ *

ਸਿਰ ਧਰ ਕੇ ਤਲੀ ਤੇ ਗਲੀ ਮੇਰੀ, ਆਉ ਪਿਆਰਿਓ ਉਚੀ ਸੁਣਾਇਆ ਗਿਆ ।
ਅਣਖ ਧਰਮ ਲਈ ਲੋੜ ਕੁਰਬਾਨੀਆਂ ਦੀ, ਤਾਂਹੀ ਪਿਤਾ ਸ਼ਹੀਦ ਕਰਵਾਇਆ ਗਿਆ ।
ਪੰਜ ਨਿਤਰੇ ਬਾਣੀਆਂ ਪੰਜ ਪੜ੍ਹੀਆਂ, ਪੰਜ ਕਕਾਰ ਤੇ ਅੰਮ੍ਰਿਤ ਛਕਾਇਆ ਗਿਆ ।
ਡਰਪੋਕ ਹੋਏ ਨਿਡਰ, ਮਜ਼ਲੂਮ ਬਣੇ ਯੋਧੇ, ਬੁਜ਼ਦਿਲ ਚਿੜੀਆਂ ਤੋਂ ਬਾਜ਼ ਤੁੜਾਇਆ ਗਿਆ ।
ਦੇ ਕੇ ਆਬਿ-ਹਯਾਤ ਦਸਮੇਸ਼ ਜੀ ਨੇ ਮੁਰਦਾ ਕਖ ਲਾਲ ਇਕ ਜਗਾਇਆ ਗਿਆ ।
ਕਰੇ ਮਜ਼ਲੂਮਾਂ ਦੀ ਰਖਿਆ ਨਾਮ ਜਪਦਾ, ਐਸਾ ਸੰਤ ਸਿਪਾਹੀ ਬਣਾਇਆ ਗਿਆ ।

ਕਾਰ ਧਰਮ ਦੀ ਹਥ ਤਲਵਾਰ ਲੈ ਕੇ, ਚਿਤ ਗੁਰੂ ਚਰਨਾਂ ਵਿਚ ਲਾਇਆ ਗਿਆ ।
ਦੇਸ਼ ਕੌਮ ਤੇ ਅਣਖ ਲਈ ਜੂਝ ਮਰਨਾ, ਖਾਲਸੇ ਤਾਈਂ ਇਹ ਸਬਕ ਪੜ੍ਹਾਇਆ ਗਿਆ ।
ਤਨ ਮਨ ਧਨ ਵਾਰੋ ਸਿੰਘੋ ਧਰਮ ਖਾਤਰ, ਸਰਬੰਸ ਵਾਰ ਇਹ ਪੂਰਨਾ ਪਾਇਆ ਗਿਆ ।
ਨਾਮ ਜਪੋ ਵੰਡ ਛਕੋ, ਤੇ ਪੜ੍ਹੋ ਬਾਣੀ, ਗ੍ਰਿਹਸਥ ਧਰਮ ਧਾਰੋ ਇਹ ਪੜ੍ਹਾਇਆ ਗਿਆ ।
'ਲਾਲ' ਸਿਧਾ ਤੇ ਸਚਾ ਗਿਆਨ ਵਾਲਾ, ਗੁਰਮਤਿ ਗਾਡੀ ਰਾਹ ਚਲਾਇਆ ਗਿਆ ।
ਪਰਉਪਕਾਰੀ ਗੁਰੂ ਦਸ਼ਮੇਸ਼ ਵਲੋਂ, ਪੰਥ ਸੰਤ ਸਿਪਾਹੀ ਬਣਾਇਆ ਗਿਆ ।

• ਜਾਗੀਰ "ਆਸ਼ਾ" ਜੀ ਅੰਮ੍ਰਿਤਸਰੀ •

ਦਸਵੇਂ ਨਾਨਕ ਦੇ ਵਲੋਂ ਅਨੰਦਪੁਰ ਦੇ ਇਕ ਦੀਵਾਨ ਵਿਚ ਹੁਕਮ ਸੁਣਾਇਆ ਗਿਆ।
ਓਸ ਹੁਕਮ ਵਿਚ ਕਿਹਾ ਕਿ ਸੀਸ ਮੈਨੂੰ, ਚਾਹੀਦੇ ਪੰਜ ਹਠ ਬੋਲ ਫਰਮਾਇਆ ਗਿਆ।
'ਦਇਆ' 'ਧਰਮ ਚੰਦ' 'ਹਿੰਮਤ' ਤੋਂ ਸੁਣਦਿਆਂ ਹੀ, ਖ਼ੁਸ਼ੀਆਂ ਨਾਲ ਇਹ ਹੁਕਮ ਬਜਾਇਆ ਗਿਆ।
'ਮੁਹਕਮ' ਹੁਕਮ ਨਾ ਸਾਹਿਬ ਦਾ ਮੋੜ ਸਕਿਆ, 'ਸਾਹਿਬ' ਸਾਹਿਬ ਦੇ ਚਰਨਾਂ ਵਲ ਧਾਇਆ ਗਿਆ।
ਪੰਜਾਂ ਛਕਿਆ ਦਾਤਾਰ ਤੋਂ, ਉਨ੍ਹਾਂ ਵਲੋਂ ਫਿਰ ਦਾਤਾਰ ਨੂੰ ਅੰਮ੍ਰਿਤ ਛਕਾਇਆ ਗਿਆ।
ਇਕ ਹੱਥ ਮਾਲਾ ਤੇ ਦੂਏ ਹੱਥ ਤੇਗ ਫੜ ਕੇ, ਪੰਥ ਸੰਤ ਸਿਪਾਹੀ ਬਣਾਇਆ ਗਿਆ।

ਪੰਥ ਸਜਿਆ ਕੀ ਭਵਿਖਤ ਉਸ ਵਿਚ, ਉਸ ਦਿਨ ਸਾਰੇ ਦੇ ਸਾਰੇ ਲੁਕਾਏ ਗਏ।
ਸਮੇਂ ਸਮੇਂ ਤੇ ਜਿਨ੍ਹਾਂ ਨੇ ਲੋਅ ਦਿਤੀ ਉਹਦੇ ਵਿਚ ਉਹ ਤਾਰੇ ਲੁਕਾਏ ਗਏ।
ਬਾਤ ਅਣਖ ਵਾਲੀ ਨਾਲ ਪਏ ਜਿਹੜੇ, ਲੱਖਾਂ ਉਸ ਵਿਚ ਜੈਕਾਰੇ ਲੁਕਾਏ ਗਏ।
ਜੋ ਇਤਿਹਾਸ ਨੂੰ ਸ਼ਾਨ ਥੀਂ ਨਜ਼ਰ ਹੋਏ, ਉਹ ਉਸ ਵਿਚ ਨਜ਼ਾਰੇ ਲੁਕਾਏ ਗਏ।
ਸਦਾ ਜ਼ੁਲਮ ਦੇ ਲਈ ਤਿਆਰ ਰਹਿਣੇ, ਐਸਾ ਓਸ ਅੰਦਰ ਜਜ਼ਬਾ ਪਾਇਆ ਗਿਆ।
ਨਾਮ ਸਿਮਰਨ ਤੇ ਤੇਗਾਂ ਦਾ ਵਾਹਕ "ਆਸ਼ਾ" ਪੰਥ ਸੰਤ ਸਿਪਾਹੀ ਬਣਾਇਆ ਗਿਆ।

• ਵਿਧਾਤਾ ਸਿੰਘ ਕਮਾਲ, ਪੁਤਲੀਘਰ, ਅੰਮ੍ਰਿਤਸਰ •

ਰੁਕੇ ਭੇਜ ਦਸਮੇਸ਼ ਨੇ ਦੇਸ਼ ਅੰਦਰ, ਜਿਨ੍ਹਾਂ ਤਾਈਂ ਸੀ ਖਾਸ ਬੁਲਾਇਆ ਗਿਆ।
ਕੇਸਗੜ੍ਹ ਦੇ ਖੁਲ੍ਹੇ ਮੈਦਾਨ ਅੰਦਰ, ਉਹਨਾਂ ਲਈ ਦੀਵਾਨ ਲਗਾਇਆ ਗਿਆ।
ਛਾਟ ਹੁਸਨ ਦੀ ਤੰਬੂਓਂ ਬਾਹਰ ਆ ਗਈ, ਪਰਚਾ ਜਿਹਾ ਅਜ਼ਮਾਇਸ਼ ਦਾ ਪਾਇਆ ਗਿਆ।
ਦੁਨੀਆਂ ਵਿਚ ਨਹੀਂ ਜਿਦ੍ਹੀ ਮਸਾਲ ਮਿਲਦੀ,ਸਾਡਾ ਇਸਤਰ੍ਹਾਂ ਇਸ਼ਕ ਅਜ਼ਮਾਇਆ ਗਿਆ।
ਅੱਖਾਂ ਲਹੂ ਭਰੀਆ ਕਰ ਕੇ ਆਸ਼ਕਾਂ ਨੂੰ, ਹੁਕਮ ਪਾਤਸ਼ਾਹ ਵਲੋਂ ਸੁਣਾਇਆ ਗਿਆ।
ਉਠ ਸਿਖ ਹਜ਼ਾਰਾਂ ਚੋਂ ਕੋਈ ਉਠੇ, ਚਾਹੀਦੇ ਸਿਰ ਇਹ ਸਾਫ ਸਮਝਾਇਆ ਗਿਆ।

ਸਿਖ ਉਠਿਆ ਮੌਤ ਦਾ ਨਾਮ ਸੁਣ ਕੇ, ਸ਼ਰਧਾ ਨਾਲ ਸੀ ਜਿਹੜਾ ਨਸ਼ਿਆਇਆ ਗਿਆ।
ਤੰਬੂ ਵਿਚ ਖੜ ਕੇ ਓਸ ਸਿਖ ਤਾਈਂ, ਹੈਸੀ ਬਕਰੇ ਵਾਂਗ ਝਟਕਾਇਆ ਗਿਆ।
ਲਹੂ ਚਲਿਆ ਲਾਲ ਜ਼ਮੀਨ ਹੋਈ, ਕਰ ਕੇ ਇਸਤਰਾਂ ਚੋਜ ਦਿਖਾਇਆ ਗਿਆ।
ਭਰੀ ਖੂਨ ਦੀ ਹੱਥ ਤਲਵਾਰ ਲੈ ਕੇ, ਆ ਕੇ ਇਸ ਤਰ੍ਹਾਂ ਫੇਰ ਫੁਰਮਾਇਆ ਗਿਆ।
ਹੈ ਕੋਈ ਸਿਖ ਜੋ ਆਤਮਾ ਅਮਰ ਸਮਝੇ, ਉਹਨੂੰ ਮੌਤ ਦੇ ਵਲੋਂ ਬੁਲਾਇਆ ਗਿਆ।
ਇਕ ਇਕ ਕਰ ਕੇ ਏਦਾਂ ਈ ਪੰਜ ਉਠੇ, ਸਭ ਨੂੰ ਤੇਗ ਦੀ ਭੇਟ ਚੜ੍ਹਾਇਆ ਗਿਆ।

ਪੰਜ ਮਾਰ ਕੇ ਪੰਜ ਪ੍ਰਵਾਨ ਕੀਤੇ, ਪੰਜਾਂ ਨਾਲ ਫਿਰ ਪੰਥ ਸਜਾਇਆ ਗਿਆ।
ਸ਼ਾਖਾਂ ਕੱਟ ਕੇ ਜਿਸਤਰ੍ਹਾਂ ਲਾਉਣ ਮਾਲੀ, ਬੂਟਾ ਸਿਖੀ ਦਾ ਇਸਤਰ੍ਹਾਂ ਲਾਇਆ ਗਿਆ।
ਕਰ ਕੇ ਇਕ ਥਾਂ ਧਰਮ ਤੇ ਰਾਜ ਨੀਤੀ, ਰਸਤਾ ਜੱਗ ਨੂੰ ਨਵਾਂ ਦਿਖਾਇਆ ਗਿਆ।
ਰਾਖੀ ਦੇਸ਼ ਦੀ ਕਰਨ ਲਈ ਸਾਧੂਆਂ ਨੂੰ, ਤੇਗਾਂ ਬਿਜਲੀਆਂ ਨਾਲ ਸਜਾਇਆ ਗਿਆ।
ਦੇ ਕੇ ਬੱਲ ਤੁਫਾਨ ਦਾ ਬੁਲਬਲੇ ਨੂੰ, ਜ਼ੱਰਾ ਪ੍ਰਬਤਾਂ ਨਾਲ ਟਕਰਾਇਆ ਗਿਆ।
ਦੇਸ਼, ਕੌਮ ਤੇ ਧਰਮ ਦੀ ਰਖਿਆ ਲਈ, ਪੰਥ ਸੰਤ ਸਿਪਾਹੀ ਬਣਾਇਆ ਗਿਆ।

XXXX

(ਸਫਾ ੬ ਦੀ ਬਾਕੀ)

ਬਿਹਾਰ ਵਿਚ ੨੨੦ ਮੌਤਾਂ ਹੋਈਆਂ।

* ੧੧ ਦਸੰਬਰ—ਮੇਰਠ ਵਿਚ ਫਿਰਕਾਦਾਰਾਨਾ ਫਸਾਦ ਹੋ ਗਏ। ਕਈ ਦਿਨ ਕਰਫਿਊ ਲਗਾ ਰਿਹਾ, ਹਥਿਆਰਬੰਦ ਪੁਲਸ ਮੰਗਾਣੀ ਪਈ; ੧੦ ਕੁ ਬੰਦੇ ਮਰੇ ਤੇ ੫੦ ਕੁ ਫਟੜ ਹੋਏ। ਇਸ ਫਸਾਦ ਦਾ ਅਸਰ ਅਲ੍ਹਾ-ਬਾਦ ਵਿਚ ਭੀ ਪਿਆ ਤੇ ਉਥੇ ਭੀ ਕਰਫਿਊ ਲਾਣਾ ਪਿਆ।

* ੧੪ ਦਸੰਬਰ—ਇਸਰਾਈਲ ਅਰਬ ਲੜਾਈ ਪੁਰ ਇਕ ਅਮਰੀਕੀ ਵਿਧਾਨ ਸਭਾ ਦੀ ਸਪੈਸ਼ਲ ਸਬ ਕਮੇਟੀ ਨੇ ਰਪੋਟ ਕੀਤੀ ਹੈ ਕਿ ਅਰਬਾਂ ਦੀਆਂ ਪਹਿਲੀਆਂ ਜਿੱਤਾਂ ਦਾ ਕਾਰਨ ਰੂਸ ਦੇ ਹਥਿਆਰਾਂ ਦੀ ਬੇਹਤਰੀ ਨਹੀਂ, ਗਿਣਤੀ ਦਾ ਬਹੁਤ ਵਧ ਹੋਣਾ ਸੀ। ਸੀਰੀਆ ਵਿਚ ਤਾਂ ਅਰਬਾਂ ਦੇ ੧੨ ਟੈਂਕਾਂ ਪਿਛ ਇਜ਼ਰਾਈਲ ਦਾ ਇਕ ਟੈਂਕ ਲਾਤਆ ਹੈ।

* ਆਸਟ੍ਰੇਲੀਆ ਦੇ ਇਕ ਵਿਗਿਆਨੀ ਨੇ ਖੋਜ ਨਾਲ ਸਿਧ ਕੀਤਾ ਹੈ ਕਿ ਕੁਝ ਖਾਸ ਤੱਤਾਂ ਵਿਚੋਂ ਇਕ ਰਸਾਇਣਕ ਕ੍ਰਿਆ ਨਾਲ ਜਾਨ ਪੈਦਾ ਹੁੰਦੀ ਹੈ। ਇਹ ਤੱਤਾਂ ਨਾਲੋਂ ਵਖਰੀ ਚੀਜ਼ ਨਹੀਂ। ਉਹ ਕਹਿੰਦਾ ਹੈ ਕਿ ਇਸ ਖੋਜ ਨਾਲ ਧਰਮ ਦੀ ਆਤਮਾ ਪ੍ਰਮਾਤਮਾ ਦੀ ਥੀਊਰੀ ਪੁਰਾਣੀ ਹੋ ਜਾਏਗੀ।

* ਪੈਰਿਸ ਵਿਚ ੧੪੦੦ ਤੋਂ ੨੦੦੦ ਮੀਟਰ ਡੂੰਘੇ ਸੁਰਾਖ਼ ਜ਼ਮੀਨ ਵਿਚ ਕਰ ਕੇ ੭੦ ਡਿਗਰੀ ਸੈਂਟੀਗਰੇਡ ਗਰਮ ਪਾਣੀ ਕਢ ਕੇ ੧੯੦੦ ਘਰਾਂ ਨੂੰ ਪਹੁੰਚਦਾ ਕੀਤਾ ਗਿਆ ਹੈ। ਵਿਗਿਆਨੀ ਗਿਲੇਮੀਨ ਦਾ ਕਹਿਣਾ ਹੈ ਕਿ ਜੇ ਜ਼ਮੀਨ ਦੀ ਗਰਮੀ ਨੂੰ ਇਊਂ ਵਰਤੋਂ ਵਿਚ ਲਿਆਂਦਾ ਜਾਏ, ਤਾਂ ਤੇਲ ਕੋਲੇ ਆਦਿਕ ਬਾਲਣਾਂ ਦੀ ਕੋਈ ੨ ਕਰੋੜ ਟਨ ਦੀ ਬਚਤ ਨਿਰੇ ਪੈਰਿਸ ਦੇ ਰਕਬੇ ਵਿਚੋਂ ਕੀਤੀ ਜਾ ਸਕਦੀ ਹੈ। ਪ੍ਰੰਤੂ ਇਸ ਗਰਮੀ ਨੂੰ ਵਰਤੋਂ ਯੋਗ ਬਣਾਣ ਪੁਰ ਬਹੁਤ ਭਾਰਾ ਖਰਚ ਹੁੰਦਾ ਹੈ। ਸੂਰਜ ਦੀ ਗਰਮੀ ਭੀ ਕਈ ਦੇਸਾਂ ਵਿਚ ਮਕਾਨ ਤੇ ਪਾਣੀ ਗਰਮ ਕਰਨ ਲਈ ਵਰਤੀ ਜਾ ਰਹੀ ਹੈ। ਇਕੋ ਜਾਪਾਨ ਵਿਚ ੧੦ ਲਖ ਪਾਣੀ ਗਰਮ ਦੇ ਸੂਰਜੀ ਕਰਨ ਯੰਤਰ ਕੰਮ ਕਰ ਰਹੇ ਹਨ।



## "ਗੁਰੂ ਮਾਨਿਯੋ ਗ੍ਰੰਥ"






## ੭੫ ਸਾਲ ਹੋ ਗਏ

ਭਾਈ ਸਾਹਿਬ ਭਾਈ ਮੋਹਨ ੰਘ ਜੀ ਵੈਦ ਤਰਨ ਤਾਰਨ ਨੇ ਾਯੁਰਵੇਦ ਤੇ ਅਥਾਹ ਸਮੁੰਦਰ ਚੋਂ ਾਣੀ ਮਾਤਰ ਦੇ ਸੁਖ ਲਈ ਰਤਨ ਪੀ ਦਵਾਵਾਂ ਤਿਆਰ ਕੀਤੀਆਂ ਜੋ ੮੯੭ ਤੋਂ ਅਜ ਤਕ ਨਿੱਤ-ਨਵੀਂ ਜ ਦੇ ਨਾਲ ਅਨੇਕਹਾਂ ਅਰੋਗਤਾ ਾ ਸੁਖ ਦੇ ਰਹੀਆਂ ਹਨ।

ਦੁਖ ਸੁਖ ਸਦਾ ਸਰੀਰਾਂ ਦੇ ਾਲ ਹਨ। ਜੇ ਆਪ ਨੂੰ ਜਾਂ ਆਪ ਕਿਸੇ ਸਜਣ-ਮਿਤ੍ਰ, ਸੰਬੰਧੀ ਨੂੰ ੇ ਕਿਸੇ ਪਰਕਾਰ ਦੀ ਦਵਾਈ ਦੀ ੜ ਪਵੇ, ਕਿਸੇ ਰੋਗ ਦਾ ਇਲਾਜ ਰਵਾਣਾ ਹੋਵੇ ਜਾਂ ਇਲਾਜ ਸੰਬੰਧੀ ਲਾਹ ਪੁਛਣੀ ਹੋਵੇ ਤਾਂ ਪੂਰਾ ਾਲਤ ਲਿਖ ਕੇ ਜਾਂ ਆਪ ਦਿਖਾ ਜ਼ਰੂਰ ਲਾਭ ਉਠਾਓ।

ਖ ਨਿਵਾਰਨ' ਹਰ ਮਹੀਨੇ ਪੜ੍ਹੋ।

ਇਨ੍ਹਾਂ ਹਾਲਤਾਂ ਵਿਚ ਵਰਤੀ

## ਸਦਾ ਲਾਭਵੰਦੀ ਹੈ

- ਸਰੀਰਕ ਤੇ ਦਿਮਾਗ਼ੀ ਕਮਜ਼ੋਰੀ
- ਨਸਾਂ ਤੇ ਪਠਿਆਂ ਦੀ ਨਾਤਾਕਤੀ
- ਸੁਸਤੀ ਆਲਸ ਤੇ ਥਕਾਵਟ
- ਸਮੇਂ ਤੋਂ ਪਹਿਲਾ ਆਉਂਦਾ ਬੁਢੇਪਾ
- ਯਾਦ ਸ਼ਕਤੀ ਦੀ ਘਾਟ
- ਪੁਰਾਣੀ ਸਿਰ ਦਰਦ
- ਆਮ ਰਹਿੰਦਾ ਨਜ਼ਲਾ ਜ਼ੁਕਾਮ
- ਨੀਂਦ ਠੀਕ ਨਾ ਆਉਣੀ
- ਦਿਲ ਦੀ ਤਾਕਤ ਲਈ
- ਜਿਗਰ ਦੀ ਕਮਜ਼ੋਰੀ
- ਉਦਾਸੀ ਤੇ ਚਿੰਤਾਤੁਰਤਾ
- ਢਿੱਲੀ ਮੱਠੀ ਸਿਹਤ

## ਲਈ ਜ਼ਰੂਰ ਵਰਤੋ

ਕੀਮਤ ੮੦ ਗੋਲੀਆਂ ਬਾਰਾਂ ਰੁਪੈ
ਡਾਕ ਖਰਚ ਵਖਰਾ

## ਕੁਝ ਚੋਣਵੀਆਂ

### ਸੂਰਨ ਮੁਕਤਾਦਿ ਬਟੀ

ਸੋਨਾ-ਮੋਤੀ-ਮਕਰਧ੍ਵਜ ਆਦਿ ਵਾ
ਸਿਹਤ ਤੇ ਤਾਕਤ ਲਈ ਖਾਸ ਯੋਗ।
ਕੀਮਤ ੪੦ ਗੋਲੀਆਂ ੩੦ ਰੁਪੈ

### ਅਮਲ ਕੁਠਾਰ ਗੋਲੀਆਂ

ਅਫੀਮ-ਸਰਾਬ-ਤੰਬਾਕੂ-ਪੋਸਤ ਆਦਿ
ਨਸ਼ ਛੱਡਣ ਲਈ। ਕੀਮਤ ੭ ਰੁਪੈ

### ਦ੍ਰਿਗ ਅੰਮ੍ਰਤ ਅੰਞਨ

ਨੇਤ੍ਰਾਂ ਦੇ ਕਈ ਰੋਗ ਹਟਾ ਨਿਗਾਹ
ਵਧੌਣ ਅਤੇ ਨੇਤ੍ਰ ਅਰੋਗ ਰੱਖਣ ਲਈ
ਰੋਜ਼ ਵਰਤੋਂ। ਕੀਮਤ ਦੋ ਰੁਪੈ

### ਮੋਤੀਆਂ ਵਾਲਾ ਚਿਟਾ ਦਾਰੂ

ਵਡੇਰੀ ਉਮਰ ਦੇ ਨੇਤ੍ਰਾਂ ਦੇ ਰੋਗ-
ਪਾਣੀ ਜਾਣਾ, ਧੁੰਦ, ਗੁਬਾਰੀ, ਜਲਨ
ਆਦਿ ਹਟੌਣ ਤੇ ਜੋਤ ਵਧੌਣ ਵਾਸਤੇ।
ਕੀਮਤ ਪੰਜ ਰੁਪੈ

### ਪਾਕਟ ਹਸਪਤਾਲ

ਹਰ ਘਰ ਲੋੜੀਂਦੀਆਂ ਛੇ ਦਵਾਵਾਂ ਦਾ
ਸੋਹਣੀ ਬਕਸ। ਕੀਮਤ ਸੱਤ ਰੁਪੈ

### ਗੰਧਨ ਹਰਿ ਗੁਟੀ

ਲੱਤ ਬਾਂਹ ਦੀ ਰੀਹ ਦੀ ਦਰਦ ਦਾ
ਇਲਾਜ। ੬੦ ਗੋਲੀ ਚਾਰ ਰੁਪੈ

### ਫੁਲਬਹਿਰੀ ਤੇ ਬਵਾਸੀਰ

ਦਾ ਸਿਧ ਇਲਾਜ-ਪੂਰੀ ਹਾਲਤ ਲਿਖ।

# ਭਾਈ ਮੋਹਨ ਸਿੰਘ ਵੈਦ ਐਂਡ ਸਨਜ਼

ESTD. 1897

ਤਰਨ ਤਾਰਨ (ਪੰਜਾਬ)